


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਨਾਨਕਸ਼ਾਹੀ ੫੪੩ ਨਵੰਬਰ 2011

ਜਿਲਦ ੫੫ ਅੰਕ ੮

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*

*ਸਹਾਇਕ ਸੰਪਾਦਕ*
ਸੁਰਿੰਦਰ ਸਿੰਘ ਨਿਮਾਣਾ
*ਐਮ.ਏ. (ਪੰਜਾਬੀ,ਅੰਗਰੇਜ਼ੀ,ਹਿੰਦੀ), ਬੀ.ਐੱਡ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*
*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ੍ ਪ੍ਰਭ ਸਰਣੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥੧੦॥* *(ਪੰਨਾ ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਝ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਮੱਘਰ ਮਹੀਨੇ ਦੀ ਰੁੱਤ ਅਤੇ ਇਸ ਨਾਲ ਜੁੜੇ ਸਭਿਆਚਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਮਨੁੱਖਾ ਜੀਵਨ ਰੂਪੀ ਮੱਘਰ ਮਹੀਨਾ ਪ੍ਰਭੂ ਦੇ ਨਾਮ-ਸਿਮਰਨ ਅਤੇ ਸ਼ੁਭ ਅਮਲਾਂ ਦੁਆਰਾ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਮੱਘਰ ਮਹੀਨੇ ਦੀ ਠੰਡੀ ਮਿੱਠੀ ਬਹਾਰ ਵਿਚ ਉਹ ਜੀਵ-ਇਸਤਰੀਆਂ ਜੋ ਪ੍ਰਭੂ-ਪਿਆਰੇ ਨਾਲ ਬੈਠੀਆਂ ਹਨ, ਉਹ ਸੋਭਦੀਆਂ ਹਨ। ਜਿਨ੍ਹਾਂ ਨੂੰ ਮਾਲਕ ਪ੍ਰਭੂ ਨੇ ਆਪਣੇ ਨਾਮ ਨਾਲ ਮੇਲ ਲਿਆ ਹੈ, ਉਨ੍ਹਾਂ ਦੀ ਸੋਭਾ ਕੀ ਕਹੀ ਜਾ ਸਕਦੀ ਹੈ? ਉਨ੍ਹਾਂ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜ ਕੇ ਵਧਦਾ-ਫੁਲਦਾ ਹੈ ਭਾਵ ਉਹ ਸਰੀਰਿਕ ਤੇ ਮਾਨਸਿਕ ਦੋਨਾਂ ਪੱਖਾਂ ਤੋਂ ਅਰੋਗ ਰਹਿੰਦੀਆਂ ਹਨ। ਗੁਰੂ ਜੀ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜੇ ਮਨੁੱਖਾਂ ਦੀ ਸੁਖਾਵੀਂ ਅਨੰਦਮਈ ਮਾਨਸਿਕ-ਆਤਮਿਕ ਅਵਸਥਾ ਦਰਸਾਉਣ ਮਗਰੋਂ ਉਸ ਦੇ ਸੱਚੇ ਨਾਮ ਨੂੰ ਭੁੱਲੇ ਹੋਏ ਮਨੁੱਖਾਂ ਦੀ ਦੁਖਦਾਇਕ ਹਾਲਤ ਦਾ ਵਰਣਨ ਕਰਦੇ ਹੋਏ ਫ਼ਰਮਾਨ ਕਰਦੇ ਹਨ ਕਿ ਜਿਹੜੀਆਂ ਜੀਵ-ਇਸਤਰੀਆਂ ਚੰਗੀ ਸੰਗਤ ਤੋਂ ਬਾਹਰ ਜਾਂ ਦੂਰ ਰਹਿੰਦੀਆਂ ਹਨ ਉਹ ਇਕੱਲੀਆਂ ਰਹਿ ਜਾਂਦੀਆਂ ਹਨ ਭਾਵ ਉਨ੍ਹਾਂ ਨੂੰ ਪਿਆਰੇ ਪਰਮਾਤਮਾ ਦਾ, ਇਹ ਮਨੁੱਖਾ ਜਨਮ ਪਾ ਕੇ ਵੀ ਮਿਲਾਪ ਹਾਸਲ ਨਹੀਂ ਹੁੰਦਾ। ਉਹ ਦੁੱਖ ਦੀ ਦਲਦਲ ਵਿਚ ਹੀ ਫਸੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਕੋਈ ਨਾ ਕੋਈ ਦੁੱਖ ਲੱਗਾ ਹੀ ਰਹਿੰਦਾ ਹੈ। ਉਹ ਜਮਾਂ ਭਾਵ ਸਰੀਰਿਕ ਮੌਤ ਦੇ ਸਹਿਮ ਦੇ ਕਾਬੂ 'ਚ ਹੁੰਦੀਆਂ ਹਨ। ਸਤਿਗੁਰੂ ਜੀ ਫਿਰ ਦੋਬਾਰਾ ਸਹੀ ਜੀਵਨ-ਮਾਰਗ 'ਤੇ ਤੁਰੀਆਂ ਜੀਵ-ਇਸਤਰੀਆਂ ਦੀ ਚੰਗੀ ਅਵਸਥਾ ਦਾ ਵਰਣਨ ਕਰਦਿਆਂ ਕਥਨ ਕਰਦੇ ਹਨ ਕਿ ਜਿਨ੍ਹਾਂ ਜੀਵ-ਇਸਤਰੀਆਂ ਨੇ ਮਾਲਕ ਨੂੰ ਚਿਤਵਿਆ ਹੈ ਉਹ ਸੁਚੇਤ ਖੜ੍ਹੀਆਂ ਦਿੱਸਦੀਆਂ ਹਨ। ਕਹਿਣ ਤੋਂ ਭਾਵ ਉਹ ਵਿਕਾਰਾਂ ਤੇ ਔਗੁਣਾਂ ਤੋਂ ਸਦਾ ਬਚ ਕੇ ਰਹਿੰਦੀਆਂ ਹਨ। ਉਨ੍ਹਾਂ ਦੇ ਹਿਰਦੇ ਰੂਪੀ ਗਲੇ'ਚ ਸਮਝੋ ਰਤਨਾਂ, ਜਵਾਹਰਾਂ ਤੇ ਲਾਲਾਂ ਦੇ ਹਾਰ ਸੋਭਦੇ ਹਨ। ਸਤਿਗੁਰੂ ਜੀ ਅੰਤ 'ਚ ਫ਼ਰਮਾਨ ਕਰਦੇ ਹਨ ਕਿ ਮਾਲਕ ਦੀ ਸ਼ਰਨ, ਉਹਦੇ ਦਰ 'ਤੇ ਪਿਆਂ ਹੋਇਆਂ ਦੀ ਚਰਨ-ਧੂੜ ਦੀ ਲੋਚਾ ਕਰੀਏ। ਜੇਕਰ ਜੀਵਨ-ਰੂਪੀ ਮੱਘਰ ਮਹੀਨੇ 'ਚ ਮਾਲਕ ਨੂੰ ਯਾਦ ਕਰ ਲਿਆ ਤਾਂ ਦੋਬਾਰਾ ਜਨਮ ਨਹੀਂ ਲੈਣਾ ਪਵੇਗਾ, ਮਾਲਕ ਨਾਲ ਪੂਰਨ ਮਿਲਾਪ ਹੋ ਜਾਵੇਗਾ! ■

ਸੰਪਾਦਕੀ

# ਸਿੱਖ ਨਸਲਕੁਸ਼ੀ
# ਸਰਕਾਰ ਦੀ ਕਰੂਰਤਾ ਤੇ ਬੇਸ਼ਰਮੀ ਦਾ ਜਾਹਰਾ ਸਬੂਤ

*ਸੱਚ ਦਾ ਰਾਹ ਬੇਹੱਦ ਮੁਸ਼ਕਿਲਾਂ ਭਰਿਆ ਹੈ। ਸੱਚ ਦੇ ਪਾਂਧੀਆਂ ਦੇ ਪੈਰਾਂ 'ਚ ਤਿੱਖੇ ਕੰਡੇ ਚੁੱਭਦੇ ਹਨ ਜੋ ਉਨ੍ਹਾਂ ਨੂੰ ਦੁਖੀ ਵੀ ਕਰਦੇ ਹਨ। ਪਰ ਮੁਸ਼ਕਿਲਾਂ ਤੋਂ ਸੱਚ ਦੇ ਪਾਂਧੀ ਕਦੇ ਨਹੀਂ ਘਬਰਾਉਂਦੇ। ਉਹ ਸੱਚ ਦੇ ਰਾਹ 'ਤੇ ਤੁਰਨਾ ਜਾਰੀ ਰੱਖਦੇ ਹਨ। ਸਿੱਖ ਧਰਮ ਸੰਸਾਰ ਦਾ ਇਕ ਨਵਾਂ-ਨਿਵੇਕਲਾ ਵਿਗਿਆਨਕ ਤੇ ਆਧੁਨਿਕਤਮ ਧਰਮ ਹੈ ਜੋ ਕਿ ਨਿਰੋਲ ਸੱਚ 'ਤੇ ਆਧਾਰਿਤ ਹੈ। ਇਸ ਸੱਚ-ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਵੱਡੇ ਤੇ ਡੂੰਘੇ ਜਫਰ ਜਾਲ ਕੇ, ਡੂੰਘੀਆਂ ਘਾਲਨਾਵਾਂ ਘਾਲ ਕੇ ਇਸ ਨੂੰ ਸੰਸਾਰ ਦੇ ਉਸ ਖਿੱਤੇ ਵਿਚ ਸਥਾਪਿਤ ਕਰਨ ਦਾ ਕਾਰਨਾਮਾ ਕਰ ਦਿਖਾਇਆ ਜਿਸ ਵਿਚ ਬਦੇਸ਼ੀ ਮੂਲ ਦੇ ਸ਼ਾਸਕਾਂ-ਪ੍ਰਸ਼ਾਸਕਾਂ ਨੇ ਅੱਤ ਚੁੱਕੀ ਹੋਈ ਸੀ ਅਤੇ ਨਵੇਂ ਬਾਹਰਲੇ ਹਮਲਾਵਰ ਵੀ ਜਿਸ ਦੀ ਪਰਜਾ 'ਤੇ ਜ਼ੁਲਮ ਢਾਹ ਰਹੇ ਸਨ, ਜਿਸ 'ਚ ਕੂੜ ਪ੍ਰਧਾਨ ਹੋ ਚੁੱਕਾ ਸੀ। ਕੂੜ ਦੀ ਪ੍ਰਧਾਨਗੀ ਨੂੰ ਤੋੜਨ ਤੇ ਸੱਚ-ਧਰਮ ਦੀ ਸਥਾਪਨਾ ਵਾਸਤੇ ਗੁਰੂ ਜੀ ਨੇ 'ਸਿੱਖ ਧਰਮ' ਦੀ ਨੀਂਹ ਰੱਖੀ। ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਸਿੱਖਾਂ ਨੇ ਉਨ੍ਹਾਂ ਦੁਆਰਾ ਦਰਸਾਈਆਂ ਪੈੜਾਂ 'ਤੇ ਚੱਲ ਕੇ ਦੇਸ਼ ਦੇ ਇਕ ਵਿਸ਼ਾਲ ਹਿੱਸੇ ਵਿਚ ਸੱਚ-ਧਰਮ ਦਾ ਬੋਲਬਾਲਾ ਕਾਇਮ ਕਰਨ 'ਚ ਸਫਲਤਾ ਪਾਈ।*

*ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਅਧੀਨ ਦੇਸ਼ ਵਾਸੀਆਂ ਨੇ ਹਜ਼ਾਰਾਂ ਵਰ੍ਹਿਆਂ ਬਾਅਦ ਅਜ਼ਾਦ ਫਿਜ਼ਾ 'ਚ ਸੁਖ ਦਾ ਸਾਹ ਲਿਆ। ਪਰ ਜਿਵੇਂ ਕਿ ਸੱਚ ਅਤੇ ਕੂੜ ਵਿਚਕਾਰ ਟੱਕਰ ਸਦਾ ਚੱਲਦੀ ਰਹਿੰਦੀ ਹੈ। ਕੂੜ ਫਿਰ ਭਾਰੂ ਹੋ ਗਿਆ ਤੇ ਉਹ ਵੀ ਰਾਜਨੀਤਿਕ ਅਜ਼ਾਦੀ ਹਾਸਲ ਕਰਨ ਤੋਂ ਮਗਰੋਂ ਦੇ ਕਾਲ ਵਿਚ। ਘੋਰ ਦੁੱਖ ਤੇ ਅਫ਼ਸੋਸ ਨਾਲ ਇਹ ਲਿਖਣਾ ਪੈ ਰਿਹਾ ਹੈ ਕਿ ਅੰਗਰੇਜ਼ਾਂ ਵੱਲੋਂ ਬਦਨੀਤੀਆਂ ਤੇ ਧੋਖੇ-ਫਰੇਬ ਨਾਲ ਖੋਹੇ ਗਏ ਸਿੱਖ ਰਾਜ ਨੂੰ ਦੇਸ਼-ਵੰਡ ਸਮੇਂ ਵਾਪਸ ਨਾ ਲੈ ਕੇ ਅਤੇ ਭਾਰਤ ਨਾਲ ਆਪਣੀ ਤਕਦੀਰ ਜੋੜ ਕੇ ਉਸ ਸਮੇਂ ਦੇ ਸਿੱਖ ਆਗੂਆਂ ਨੇ ਸ਼ਾਇਦ ਇਹ ਸੋਚਿਆ ਹੋਵੇਗਾ ਕਿ ਬਹੁ-ਗਿਣਤੀ ਸੱਤਾਧਾਰੀ ਕੌਮ ਉਨ੍ਹਾਂ ਨਾਲ ਅਨਿਆਂ ਨਹੀਂ ਕਰੇਗੀ। ਪਰ ਅਨਿਆਂ ਦਾ ਅਣਚਾਹਿਆ ਵਰਤਾਰਾ ਅਜ਼ਾਦੀ ਤੋਂ ਮਗਰੋਂ ਛੇਤੀ ਹੀ ਵਰਤਣਾ ਸ਼ੁਰੂ ਹੋ ਗਿਆ ਸੀ। ਜਿਹੜੇ ਕੌਮੀ ਆਗੂਆਂ ਨੇ ਸਿੱਖਾਂ ਨੂੰ ਇਸ ਦੇਸ਼ 'ਚ ਅਜ਼ਾਦੀ ਨਾਲ ਵਿਚਰਨ ਦੇਣ ਦੇ ਵੱਡੇ-ਵੱਡੇ ਵਾਅਦੇ ਕੀਤੇ ਸਨ, ਉਹ*

ਸੱਤਾਧਾਰੀ ਹੋ ਕੇ ਅੱਖਾਂ ਫੇਰ ਗਏ। ਜਦੋਂ ਸਿੱਖਾਂ ਨੇ ਆਪਣੇ ਨਾਲ ਹੋ ਰਹੇ ਵਿਤਕਰੇ ਅਤੇ ਇਸ ਦੇ ਨਾਲ ਸਿੱਖ-ਬਹੁਗਿਣਤੀ ਵਾਲੇ ਸੂਬੇ ਪੰਜਾਬ ਦੇ ਖੁੱਸੇ ਹੱਕਾਂ ਦੀ ਬਹਾਲੀ ਵਾਸਤੇ ਧਰਮ-ਯੁੱਧ ਮੋਰਚਾ ਆਨ-ਸ਼ਾਨ ਤੇ ਖਾਲਸਾਈ ਜਾਹੋ-ਜਲਾਲ ਨਾਲ ਚਲਾ ਕੇ ਜੇਲ੍ਹਾਂ ਭਰ ਦਿੱਤੀਆਂ ਤਾਂ ਸੱਤਾਧਾਰੀਆਂ ਨੇ ਉਨ੍ਹਾਂ ਨੂੰ ਕੌਮੀ ਤੌਰ ’ਤੇ ਖ਼ਤਮ ਕਰਨ ਦੇ ਬੁਰੇ ਇਰਾਦੇ ਧਾਰ ਲਏ। ਸੰਨ ੧੯੮੪ ਇਨ੍ਹਾਂ ਬੁਰੇ ਇਰਾਦਿਆਂ ਨੂੰ ਅਮਲ ’ਚ ਲਿਆਉਣ ਵਾਸਤੇ ਚੁਣਿਆ ਗਿਆ। ਇਹ ਉਹ ਵਰ੍ਹਾ ਹੈ ਜਦੋਂ ਦੇਸ਼ ਦੀ ਵਫ਼ਾਦਾਰ ਤੇ ਬਹਾਦਰ, ਦੇਸ਼ ਕੌਮ ਲਈ ਮੂਹਰੇ ਹੋ ਕੇ ਵੱਡੀਆਂ ਕੁਰਬਾਨੀਆਂ ਕਰਨ ਵਾਲੀ ਸਿੱਖ ਕੌਮ ਨਾਲ ਦੋ ਵੱਡੇ ਘੱਲੂਘਾਰੇ ਵਰਤਾਏ ਗਏ। ਪਹਿਲਾ ਘੱਲੂਘਾਰਾ ਜੂਨ ਮਹੀਨੇ ’ਚ ਘਟਿਤ ਹੋਇਆ। ਦੂਸਰਾ ਘੱਲੂਘਾਰਾ ਇਸੇ ਵਰ੍ਹੇ ੩੧ ਅਕਤੂਬਰ ਤੋਂ ਸ਼ੁਰੂ ਹੋ ਕੇ ਮੁੱਖ ਤੌਰ ’ਤੇ ਨਵੰਬਰ ਦੇ ਮਹੀਨੇ ’ਚ ਵਰਤਾਇਆ ਗਿਆ।

ਘੱਲੂਘਾਰੇ ਤਾਂ ਸਿੱਖ ਕੌਮ ਨਾਲ ਅਠਾਰ੍ਹਵੀਂ ਸਦੀ ’ਚ ਵੀ ਵਰਤਾਏ ਗਏ। ਪਹਿਲਾ ਘੱਲੂਘਾਰਾ ਕਾਹਨੂੰਵਾਨ ਦੇ ਛੰਭ ਵਿਚ ੧੭੪੬ ਈ: ’ਚ ਸਿੱਖ ਕੌਮ ਨਾਲ ਸਮੇਂ ਦੀ ਮੁਗ਼ਲ ਹਕੂਮਤ ਦੇ ਹਿੰਦੂ ਅਹਿਲਕਾਰ ਦੀਵਾਨ ਲਖਪਤ ਰਾਏ ਨੇ ਸਿੱਖ ਜਵਾਂਮਰਦੀ ਤੇ ਅਦੁੱਤੀ ਬਹਾਦਰੀ ਤੋਂ ਚਿੜ੍ਹ ਕੇ ਅਤੇ ਸਿੱਖਾਂ ਨਾਲ ਲੜਾਈ ’ਚ ਮਾਰੇ ਗਏ ਆਪਣੇ ਭਰਾ ਜਸਪਤ ਰਾਏ ਦੀ ਮੌਤ ਦਾ ਬਦਲਾ ਲੈਣ ਵਾਸਤੇ ਵਰਤਾਇਆ ਸੀ। ਇਹ ਇਕ ਇਤਿਹਾਸਿਕ ਸੱਚਾਈ ਹੈ। ਉਂਵ ਲਖਪਤ ਰਾਏ ਨੂੰ ਸਿੱਖ ਨਸਲਕੁਸ਼ੀ ਦੀ ਢੁਕਵੀਂ ਸਜ਼ਾ ਉਸ ਦੇ ਜੀਂਦੇ-ਜੀਅ ਦੇ ਕੇ ਦਲੇਰ ਸਿੱਖਾਂ ਨੇ ਉਸ ਨੂੰ ਉਸ ਦੀ ਕਰੂਰ ਗ਼ਲਤੀ ਦਾ ਅਹਿਸਾਸ ਜ਼ਰੂਰ ਕਰਾ ਦਿੱਤਾ ਸੀ। ਇਹ ਬਖਸ਼ਿਸ਼ਾਂ ਗੁਰੂ ਦੇ ਯੋਧੇ ਸਿੱਖ ਸੂਰਬੀਰਾਂ ਨੂੰ ਗੁਰੂ-ਦਾਤ ਦੇ ਰੂਪ ਵਿਚ ਭਰਵੇਂ ਰੂਪ ’ਚ ਮਿਲੀਆਂ ਹੋਈਆਂ ਹਨ। ਦੂਜਾ ਘੱਲੂਘਾਰਾ ੧੭੬੨ ਈ: ਨੂੰ ਮਲੇਰਕੋਟਲੇ ਦੇ ਲਾਗੇ ਪਿੰਡ ਕੁੱਪਰਹੀੜਾ ਵਿਖੇ ਵਰਤਾਉਣ ਵਾਲਾ ਅਫਗਾਨ ਜਾਬਰ ਅਹਿਮਦਸ਼ਾਹ ਅਬਦਾਲੀ ਸੀ। ਜਿਸ ਨੂੰ ਆਪਣੇ ਜਬਰ ’ਤੇ ਬੜਾ ਘੁਮੰਡ ਸੀ। ਗੁਰੂ ਸਾਹਿਬ ਦੇ ਨਾਮ-ਲੇਵਾ ਯੋਧੇ ਸਿੱਖ ਸੂਰਬੀਰਾਂ ਨੇ ਉਹਦੇ ਨਾਪਾਕ ਪੰਜੇ ’ਚੋਂ ਦੇਸ਼ ਦੀ ਇੱਜ਼ਤ ਦੀਆਂ ਪ੍ਰਤੀਕ ੨੨੦੦ ਹਿੰਦੂ ਨੌਜਵਾਨ ਕੁੜੀਆਂ ਤੇ ਔਰਤਾਂ ਛੁਡਾ ਕੇ ਉਨ੍ਹਾਂ ਦੇ ਘਰੋ-ਘਰੀ ਪਹੁੰਚਾਉਣ ਦਾ ਫਰਜ਼ ਅਦਾ ਕੀਤਾ ਸੀ ਜਿਸ ਤੋਂ ਉਹ ਜ਼ਿਆਦਾ ਹੀ ਚਿੜ੍ਹ ਗਿਆ ਸੀ। ਇਹ ਸੰਸਾਰ ਇਤਿਹਾਸ ਵਿਚ ਵਿਲੱਖਣ ਤਰ੍ਹਾਂ ਦਾ ਬਹਾਦਰੀ ਤੇ ਪਰਉਪਕਾਰ ਵਾਲਾ ਕਾਰਨਾਮਾ ਹੈ।

ਪਰ ਸਾਡੇ ਸੱਤਾਧਾਰੀ ਬੜੀ ਛੇਤੀ ਬਦਲ ਗਏ। ਉਨ੍ਹਾਂ ਨੂੰ ਬਹੁਗਿਣਤੀ ਅਤੇ ਸ਼ਾਸਕ ਕੌਮ ਬਣ ਕੇ ਆਪਣਾ ਸਦੀਆਂ ਦਾ ਦੁਬੈਲ ਪਿਛੋਕੜ ਵਿੱਸਰ ਗਿਆ। ਉਨ੍ਹਾਂ ਸਿੱਖਾਂ ਸਮੇਤ ਦੇਸ਼ ਦੀਆਂ ਸਾਰੀਆਂ ਘੱਟ-ਗਿਣਤੀ ਕੌਮਾਂ ਨੂੰ ਜ਼ਲੀਲ ਕਰਨ ਅਤੇ ਉਨ੍ਹਾਂ ਨੂੰ ਆਪਣਾ ਗ਼ੁਲਾਮ ਬਣਾ ਕੇ ਰੱਖਣ ਦੇ ਬੁਰੇ ਇਰਾਦੇ ਧਾਰ ਲਏ। ਜੂਨ ਚੁਰਾਸੀ ਅਤੇ ਨਵੰਬਰ ਚੁਰਾਸੀ ਦੇ ਸਾਕੇ ਸਾਡੇ ਸੱਤਾਧਾਰੀਆਂ ਦੀ ਇਸ ਮਾੜੀ ਸੋਚ ’ਚੋਂ ਉਪਜੇ

ਹਨ। ਇਹ ਦੋਵੇਂ ਸਿੱਖ-ਨਸਲਕੁਸ਼ੀਆਂ ਹੀ ਹਨ। ਪੰਜਾਹਵਿਆਂ ਤਕ ਪਹੁੰਚੇ ਪਾਠਕਾਂ-ਸਰੋਤਿਆਂ ਨੂੰ, ਜੋ ਕਿ ੧੯੮੪ ਦੇ ਵਰ੍ਹੇ ਦੌਰਾਨ ਭਰ ਜਵਾਨੀ 'ਚ ਸਨ ਇਹ ਯਾਦ ਹੋਵੇਗਾ ਕਿ ਕਿਵੇਂ ਇਕ-ਦੋ ਦਿਨ ਪਹਿਲਾਂ ਤਤਕਾਲਿਕ ਪ੍ਰਧਾਨ ਮੰਤਰੀ ਦਾ ਇਹ ਬਿਆਨ ਪ੍ਰਕਾਸ਼ਿਤ ਹੋਇਆ ਸੀ ਕਿ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਕੰਪਲੈਕਸ 'ਚ ਪੁਲਿਸ ਦਾਖਲ ਨਹੀਂ ਹੋਵੇਗੀ ਪਰ ਦਾਖਲ ਹੋਣ ਵਾਲੀ ਦੇਸ਼ ਦੀ ਫੌਜ ਸੀ ਜਿਸ ਨੂੰ ਅਜ਼ਾਦ ਭਾਰਤ ਵਿਚ ਸਿੱਖ-ਨਸਲਕੁਸ਼ੀ ਦੇ ਵਾਸਤੇ ਵਰਤਿਆ ਗਿਆ। ਇਹ ਗੱਲ ਅਲੱਗ ਹੈ ਕਿ ਬਹਾਦਰ ਤੇ ਦਲੇਰ ਕੌਮ ਹੋਣ ਦੇ ਨਾਤੇ ਗੁਰੂ ਦੇ ਨਾਮ-ਲੇਵਾ ਜੁਝਾਰੂ ਸਿੰਘਾਂ ਨੇ ਕੁਝ ਦਿਨ ਤਕ ਹੌਂਸਲੇ ਨਾਲ ਹਮਲੇ ਦਾ ਸਾਹਮਣਾ ਕੀਤਾ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਆਈਆਂ ਹਜ਼ਾਰਾਂ ਨਿਰਦੋਸ਼ ਸੰਗਤਾਂ ਨੂੰ ਨਿਸ਼ਾਨਾ ਬਣਾਇਆ ਗਿਆ। ਸ੍ਰੀ ਹਰਿਮੰਦਰ ਸਾਹਿਬ ਦੀ ਪਾਵਨ ਇਮਾਰਤ ਨੂੰ ਗੋਲੀਆਂ ਨਾਲ ਛਲਣੀ ਕੀਤਾ ਗਿਆ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਟੈਂਕਾਂ ਤੇ ਤੋਪਾਂ ਦੇ ਗੋਲਿਆਂ ਨਾਲ ਤਹਿਸ-ਨਹਿਸ ਕਰ ਦਿੱਤਾ ਗਿਆ। ਦੇਸ਼ ਦੇ ਅਲੱਗ-ਅਲੱਗ ਹਿੱਸਿਆਂ ਵਿਚ ਹੋਰ ਗੁਰਧਾਮਾਂ 'ਤੇ ਵੀ ਫੌਜੀ ਐਕਸ਼ਨ ਕੀਤਾ ਗਿਆ।

ਨਵੰਬਰ ਚੁਰਾਸੀ ਦੀ ਸਿੱਖ-ਨਸਲਕੁਸ਼ੀ ਬੇਹੱਦ ਸ਼ਰਮਨਾਕ ਕਾਰਾ ਹੈ। ਤਤਕਾਲਿਕ ਸਰਕਾਰ ਦੀ ਮਰਜ਼ੀ ਅਤੇ ਕੁਝ ਲੁਕਵੇਂ ਤੇ ਕੁਝ ਜ਼ਾਹਰਾ ਹੁਕਮਾਂ 'ਤੇ ਭਾੜੇ ਦੇ ਕਾਤਲਾਂ ਨੂੰ ਅੱਗ ਲਾਉਣ ਵਾਲਾ ਪਾਊਡਰ, ਪੈਟਰੋਲ, ਡੀਜ਼ਲ, ਮਿੱਟੀ ਦਾ ਤੇਲ, ਲੋਹੇ ਦੀਆਂ ਰਾਡਾਂ ਆਦਿ ਸਪਲਾਈ ਕਰ ਕੇ ਦੇਸ਼ ਦੀ ਰਾਜਧਾਨੀ ਦਿੱਲੀ 'ਚ ਸਿੱਖਾਂ ਨੂੰ ਉਨ੍ਹਾਂ ਦੇ ਘਰਾਂ 'ਚੋਂ ਕੱਢ ਕੇ ਅਤਿ ਬੇਰਹਿਮੀ ਨਾਲ ਤੇ ਬੇਇੱਜ਼ਤ ਕਰਦਿਆਂ ਮਾਰਿਆ ਗਿਆ। ਮਾਵਾਂ ਦੇ ਪੁੱਤਰ, ਭੈਣਾਂ ਦੇ ਵੀਰ ਅਤੇ ਪਤਨੀਆਂ ਦੇ ਸਿਰਾਂ ਦੇ ਸਾਂਈਂ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਖ਼ਤਮ ਕੀਤੇ ਗਏ, ਜ਼ਿੰਦਾ ਜਲਾਏ ਗਏ। ਕੁਝ ਇਕ ਥਾਈਂ ਸਿੱਖਾਂ ਨੇ ਆਪਣੇ ਪਵਿੱਤਰ ਗੁਰਧਾਮਾਂ ਦੀ ਰੱਖਿਆ ਵਾਸਤੇ ਤਲਵਾਰਾਂ ਸੂਤੀਆਂ ਤਾਂ ਉਨ੍ਹਾਂ ਹਿੰਸਕ ਹਜੂਮਾਂ ਨੂੰ ਵੀ ਅੱਗੇ ਲਾ ਲਿਆ। ਪਰ ਇਹ ਗੱਲ ਚਿੱਟੇ ਦਿਨ ਵਾਂਗ ਸਾਫ ਤੇ ਸਪਸ਼ਟ ਹੈ ਕਿ ਇਹ ਦੰਗੇ-ਫਸਾਦ ਬਿਲਕੁਲ ਨਹੀਂ ਸਨ ਜਿਹਾ ਕਿ ਪ੍ਰਚਾਰਿਆ-ਪ੍ਰਸਾਰਿਆ ਗਿਆ ਹੈ। ਹੁਣ ਸਾਡੇ ਆਗੂਆਂ ਅਤੇ ਲੇਖਕਾਂ 'ਚ ਵੀ ਸੁਚੇਤਨਤਾ ਆਈ ਹੈ ਤੇ ਉਹ ਇਸ ਨੂੰ ਸ਼ਬਦ ਦੇ ਸਹੀ ਅਰਥਾਂ 'ਚ ਸਿੱਖ-ਨਸਲਕੁਸ਼ੀ ਕਹਿਣ/ਲਿਖਣ ਵੱਲ ਪਰਤੇ ਹਨ ਜੋ ਕਿ ਬੇਹੱਦ ਜ਼ਰੂਰੀ ਹੈ। ਇਸ ਸਿੱਖ-ਨਸਲਕੁਸ਼ੀ ਬਾਰੇ ਉਦੋਂ ਤੋਂ ਹੀ ਨਿਰਪੱਖ ਨਿਊਜ਼ ਏਜੰਸੀਆਂ ਜਾਂਚ ਖੋਜ ਕਾਰਜ ਕਰਦੀਆਂ ਆ ਰਹੀਆਂ ਹਨ ਜਿਨ੍ਹਾਂ 'ਚ ਰੌਂਗਟੇ ਖੜ੍ਹੇ ਕਰਨ ਵਾਲੇ ਤੱਥ ਜ਼ਾਹਰ ਹੋ ਰਹੇ ਹਨ। ਜੂਨ ਚੁਰਾਸੀ 'ਤੇ ਤਾਂ ਕਈ ਪੁਸਤਕਾਂ ਵੀ ਸਮੇਂ-ਸਮੇਂ ਪੰਜਾਬੀ ਅਤੇ ਅੰਗਰੇਜ਼ੀ ਦੋਨਾਂ ਭਾਸ਼ਾਵਾਂ ਵਿਚ ਆਈਆਂ ਹਨ ਪਰ ਨਵੰਬਰ ੮੪ ਦੀ ਸਿੱਖ-ਨਸਲਕੁਸ਼ੀ ਸਬੰਧੀ ਖੋਜ ਕਾਰਜ ਤੇ

*ਸਰਵੇਖਣ ਕਾਰਜ ਤੁਲਨਾਤਮਿਕ ਰੂਪ 'ਚ ਕਾਫੀ ਘੱਟ ਹੋਇਆ ਹੈ ਜੋ ਕਿ ਹੋਣਾ ਚਾਹੀਦਾ ਸੀ। ਹੁਣ ਵੀ ਜੇਕਰ ਸੰਕਲਪੀ ਉੱਦਮ ਤੇ ਯਤਨ ਕੀਤੇ ਜਾਣ ਤਾਂ ਇਹ ਬਹੁਤ ਹੀ ਆਵੱਸ਼ਕ ਹੋਣ ਯੋਗ ਕਾਰਜ ਹੋਣਾ ਚਾਹੀਦਾ ਹੈ। ਕੁਝ ਇਕ ਉੱਦਮੀ ਵੀਰ ਇਸ ਖੇਤਰ 'ਚ ਲੱਗੇ ਹੋਏ ਹਨ। ਸਿੱਖ-ਨਸਲਕੁਸ਼ੀ ਦੇ ਸ਼ਿਕਾਰ ਪਰਵਾਰਾਂ 'ਚੋਂ ਕੁਝ ਬਹੁਤ ਮੁਸ਼ਕਿਲਾਂ ਨਾਲ ਜ਼ਿੰਦਾ ਬਚੇ ਸ਼ਖ਼ਸ ਵੀ ਇਸ ਸਬੰਧ 'ਚ ਆਪਣੀਆਂ ਰੌਂਗਟੇ ਖੜ੍ਹੇ ਕਰਨ ਵਾਲੀਆਂ ਹੱਡ-ਬੀਤੀਆਂ ਸਾਨੂੰ ਭੇਜਦੇ ਆ ਰਹੇ ਹਨ ਜੋ ਪ੍ਰਾਪਤ ਹੋਣ ਦੀ ਸੂਰਤ 'ਚ ਹਰ ਸਾਲ ਨਵੰਬਰ ਦੇ ਮਹੀਨੇ 'ਗੁਰਮਤਿ ਪ੍ਰਕਾਸ਼' 'ਚ ਪ੍ਰਕਾਸ਼ਿਤ ਕੀਤੀਆਂ ਜਾ ਰਹੀਆਂ ਹਨ। ਅਜਿਹੇ ਕਾਰਜ ਵਾਸਤੇ ਸਮੂਹ ਲੇਖਕ ਵੀਰਾਂ ਤੇ ਭੈਣਾਂ ਨੂੰ ਪੁਰਜ਼ੋਰ ਅਪੀਲ ਹੈ ਕਿ ਉਹ ਨਵੰਬਰ ਚੁਰਾਸੀ ਦੀ ਅਤਿ ਦੁਖਦਾਇਕ ਸਿੱਖ-ਨਸਲਕੁਸ਼ੀ ਦਾ ਇਤਿਹਾਸ ਜਿੰਨਾ ਕੁ ਕਿਸੇ ਕੋਲੋਂ ਹੋ ਸਕੇ, ਵਿਭਿੰਨ ਸਰੋਤ ਲੱਭਦੇ ਹੋਏ ਕਲਮਬੱਧ ਕਰਨ ਦਾ ਜ਼ਰੂਰ ਉੱਦਮ ਕਰਨ। ਨਵੰਬਰ ਚੁਰਾਸੀ ਦੀ ਨਸਲਕੁਸ਼ੀ ਨਾਲ ਸੰਬੰਧਿਤ ਜਿੰਨੇ ਕੁ ਕੇਸ ਦਿੱਲੀ ਅਤੇ ਹੋਰ ਕਈ ਨਗਰਾਂ 'ਚ ਖਾਸ ਉੱਦਮ ਕਰ ਕੇ ਦਰਜ ਵੀ ਕਰਵਾਏ ਗਏ, ਉਹ ਵੀ ਬਹੁਤਾ ਕਰਕੇ ਜਾਣ-ਬੁੱਝ ਕੇ ਲਟਕਾਏ ਗਏ ਹਨ। ਉਸ ਸਮੇਂ ਦੇ ਕੁਝ ਸੱਤਾਧਾਰੀ ਆਗੂਆਂ ਦੇ ਨਾਂ ਚਿੱਟੇ ਦਿਨ ਵਾਂਗ ਸਪਸ਼ਟ ਬੋਲ ਰਹੇ ਹਨ ਪਰ ਸਾਡੀਆਂ ਸਰਕਾਰਾਂ ਨੇ ਧਾਰਿਆ ਹੋਇਆ ਜਾਪਦਾ ਹੈ ਕਿ ਕਿਸੇ ਵੀ ਦੋਸ਼ੀ ਨੂੰ ਸਜ਼ਾ ਨਹੀਂ ਮਿਲਣ ਦੇਣੀ। ਇਹ ਲੋਕਤੰਤਰ ਅਖਵਾਉਣ ਵਾਲੇ ਦੇਸ਼ ਦੀ ਸੱਤਾਧਾਰੀ ਧਿਰਾਂ ਦੀ ਬੇਸ਼ਰਮੀ ਦੀ ਆਖਰੀ ਹੱਦ ਜਿਨ੍ਹਾਂ ਨੇ ਆਪਣੇ ਵਾਸਤੇ ਹੋਰ ਕਾਨੂੰਨੀ ਵਿਵਸਥਾ ਬਣਾ ਰੱਖੀ ਹੈ ਤੇ ਦੇਸ਼ ਦੀਆਂ ਘੱਟ-ਗਿਣਤੀਆਂ ਵਾਸਤੇ ਹੋਰ। ਉਨ੍ਹਾਂ ਨੂੰ ਇਹ ਜ਼ਰੂਰ ਚੇਤੇ ਰੱਖਣਾ ਚਾਹੀਦਾ ਹੈ ਕਿ ਵਕਤ ਸਦਾ ਬਦਲਦਾ ਰਹਿੰਦਾ ਹੈ। ਸਿੱਖ-ਨਸਲਕੁਸ਼ੀ ਦੇ ਦੁਖਾਂਤ ਨੂੰ ਹੰਢਾ ਕੇ ਸਿੱਖ ਕੌਮ ਦੇ ਇਕ ਹਿੱਸੇ ਦੇ ਮਨੋਬਲ ਨੂੰ ਥੋੜ੍ਹਾ ਫਰਕ ਪਿਆ ਹੈ ਪਰ ਗੁਰੂ ਦੇ ਨਾਮ-ਲੇਵਾ ਸਿੱਖ ਅਜੇ ਵੀ ਉਸ ਅਕਾਲ ਪੁਰਖ ਵਾਹਿਗੁਰੂ 'ਤੇ ਭਰੋਸਾ ਰੱਖਦੇ ਹੋਏ ਨਿਆਂ ਦੀ ਆਸ-ਉਮੀਦ ਕਰਨੋਂ ਨਹੀਂ ਉਕਦੇ ਕਿਉਂ ਜੋ ਗੁਰੂ ਦੇ ਨਾਮ-ਲੇਵਾ ਸਿੱਖਾਂ ਅਤੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਾਜੇ-ਨਿਵਾਜੇ ਖਾਲਸਾ ਪੰਥ ਨੂੰ ਹਰ ਹਾਲਤ 'ਚ ਚੜ੍ਹਦੀ ਕਲਾ 'ਚ ਰਹਿਣ ਤੇ ਵਿਚਰਨ ਦਾ ਸੁਭਾਅ ਅਤੇ ਬੀਰ-ਰਸੀ ਕਿਰਦਾਰ ਪ੍ਰਾਪਤ ਹੈ। ਅੱਜ ਵੀ ਸਾਡਾ ਇਸ ਲੋਕ-ਕਹਾਵਤ ਵਿਚ ਵਿਸ਼ਵਾਸ ਖਿੜਕਿਆ ਨਹੀਂ ਕਿ ਰੱਬ ਦੇ ਘਰ ਦੇਰ ਹੈ, ਹਨ੍ਹੇਰ ਨਹੀਂ। ਆਓ! 'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ' ਦੇ ਗੁਰ-ਫ਼ਰਮਾਨ ਨੂੰ ਸਾਹਮਣੇ ਰੱਖਦੇ ਹੋਏ ਸਿੱਖ-ਪੰਥ ਤੇ ਖਾਲਸਾ ਪੰਥ ਨੂੰ ਚੜ੍ਹਦੀ ਕਲਾ ਵੱਲ ਲਿਜਾਣ ਵਾਸਤੇ ਹਰ ਸੰਭਵ ਯਤਨ ਕਰੀਏ। ਅਜਿਹੇ ਯਤਨਾਂ 'ਚੋਂ ਹੀ ਕੌਮ ਇਕ ਦਿਨ ਜ਼ਰੂਰ ਨਵੰਬਰ ਚੁਰਾਸੀ ਦੀ ਸਿੱਖ-ਨਸਲਕੁਸ਼ੀ ਦੇ ਸਦਮੇ 'ਚੋਂ ਨਿਕਲ ਕੇ ਆਪਣਾ ਉੱਜਲਾ ਭਵਿੱਖ ਯਕੀਨੀ ਬਣਾਉਣ ਵੱਲ ਸਾਬਤ ਕਦਮੀਂ ਤੁਰਨ ਲੱਗੇਗੀ।* ■

# ਨਵੰਬਰ ਚੁਰਾਸੀ ਦੀ ਸਿੱਖ-ਨਸਲਕੁਸ਼ੀ

*-ਸ. ਸੁਰਜੀਤ ਸਿੰਘ**

ਕਮਿਸ਼ਨ ਆਫ ਇਨਕੁਆਇਰੀ ਐਕਟ ਦੇ ਨਾਂ ਨਾਲ ਇਕ ਕਾਨੂੰਨ ਹੈ ਜਿਸ ਦੇ ਅਧੀਨ ਸਰਕਾਰ ਦੁਆਰਾ ਕਿਸੇ ਕਮਿਸ਼ਨ ਦਾ ਗਠਨ ਕੀਤਾ ਜਾਂਦਾ ਹੈ, ਜਿਹੜਾ ਕਿਸੇ ਘਟਨਾ ਦੇ ਮੱਢਲੇ ਕਾਰਨਾਂ ਅਤੇ ਦੋਸ਼ੀਆਂ ਦਾ ਪਤਾ ਲਗਾ ਸਕੇ ਤਾਂ ਜੋ ਇਸ ਪ੍ਰਕਾਰ ਦੀ ਘਟਨਾ ਜਾਂ ਦੁਰਘਟਨਾ ਮੁੜ ਦੁਬਾਰਾ ਨਾ ਹੋਵੇ, ਇਸ ਲਈ ਇਹ ਕਮਿਸ਼ਨ ਸਰਕਾਰ ਨੂੰ ਜਾਂਚ ਰਿਪੋਰਟ ਦੇ ਰਾਹੀਂ ਸਲਾਹ ਅਤੇ ਸੁਝਾਅ ਦਿੰਦਾ ਹੈ। ਵਿਸ਼ਵ ਪੱਧਰ ਦੇ ਕਮਿਸ਼ਨ ਗਠਨ ਦੀ ਪ੍ਰਕ੍ਰਿਆ ਤੋਂ ਹਟ ਕੇ ਸਾਡੇ ਦੇਸ਼ ਵਿਚ ਕਮਿਸ਼ਨ ਸਬੰਧੀ ਕੁਝ ਭਿੰਨਤਾਵਾਂ ਹਨ। ਇੱਥੇ ਜ਼ਿਆਦਾਤਰ ਤਤਕਾਲੀ ਤਣਾਅ ਨੂੰ ਘੱਟ ਕਰਨ ਅਤੇ ਸੰਬੰਧਿਤ ਮਸਲੇ ਤੋਂ ਜਨਤਾ ਦਾ ਧਿਆਨ ਹਟਾਉਣ ਦੇ ਉਦੇਸ਼ ਨਾਲ ਸਰਕਾਰ ਦੁਆਰਾ ਅਜਿਹੇ ਕਮਿਸ਼ਨ ਦਾ ਗਠਨ ਕੀਤਾ ਜਾਂਦਾ ਹੈ ਅਤੇ ਲੰਬੇ ਸਮੇਂ ਤਕ ਉਡੀਕਣ ਤੋਂ ਬਾਅਦ ਜਦੋਂ ਸਭ ਕੁਝ ਠੰਡਾ ਹੋ ਜਾਂਦਾ ਹੈ ਅਤੇ ਲੋਕ ਉਸ ਘਟਨਾ ਨਾਲ ਸੰਬੰਧਿਤ ਜ਼ਿਆਦਾਤਰ  ਗੱਲਾਂ ਭੁੱਲ ਜਾਂਦੇ ਹਨ ਤਾਂ ਉਸ ਵੇਲੇ ਜਾ ਕੇ ਕਿਧਰੇ ਕਮਿਸ਼ਨ ਦੀ ਰਿਪੋਰਟ ਦਿਖਾਵੇ-ਮਾਤਰ ਲਈ ਪੇਸ਼ ਕਰ ਦਿੱਤੀ ਜਾਂਦੀ ਹੈ।

ਇਸੇ ਪ੍ਰਕਾਰ ਸਾਲ ੧੯੮੪ ਵਿਚ ਸਿੱਖ-ਨਸਲਕੁਸ਼ੀ ਦੀ ਜਾਂਚ ਲਈ ਪਹਿਲਾ ਕਮਿਸ਼ਨ ਨਿਆਂਮੂਰਤੀ ਰੰਗਨਾਥ ਮਿਸ਼ਰ ਦੀ ਪ੍ਰਧਾਨਗੀ ਵਿਚ ਗਠਿਤ ਕੀਤਾ ਗਿਆ ਅਤੇ ਉਸ ਤੋਂ ਬਾਅਦ ੮ ਕਮਿਸ਼ਨ, ਪਰੰਤੂ ਸਾਰੇ ਹੀ ਅਸਫਲ ਰਹੇ। ਘਟਨਾ ਦੇ ੧੬ ਸਾਲ ਬਾਅਦ ਸੰਨ ੨੦੦੦ ਵਿਚ ਸੁਪਰੀਮ ਕੋਰਟ ਦੇ ਛੁੱਟੀ 'ਤੇ ਰਹਿਣ ਵਾਲੇ ਜੱਜ ਨਿਆਂਮੂਰਤੀ ਜੀ.ਟੀ. ਨਾਨਾਵਤੀ ਦੀ ਪ੍ਰਧਾਨਗੀ 'ਚ ਕੇਂਦਰ ਸਰਕਾਰ ਦੁਆਰਾ ਗਠਿਤ ਕਮਿਸ਼ਨ ਦੀ ੩੩੯ ਪੰਨਿਆਂ ਦੀ ਜਾਂਚ-ਰਿਪੋਰਟ ਘਟਨਾ ਦੇ ੨੧ਵੇਂ ਸਾਲ ਵਿਚ ੯ ਫਰਵਰੀ ੨੦੦੫ ਨੂੰ ਪੇਸ਼ ਕੀਤੀ ਗਈ ਜਿਹੜੀ ੬ ਮਹੀਨੇ ਦੇ ਅੰਤਰਾਲ ਦੇ ਆਖਰੀ ਦਿਨ ੮ ਅਗਸਤ ੨੦੦੫ ਨੂੰ ਸੰਸਦ ਦੇ ਸਾਹਮਣੇ ਖਾਨਾਪੂਰਤੀ ਵਾਸਤੇ ਸਮੁੱਚੀ ਕਾਰਵਾਈ ਰਿਪੋਰਟ ਸਹਿਤ ਰੱਖ ਦਿੱਤੀ ਗਈ। ਇਹ ਕਹਿਣਾ ਵੀ ਉਚਿਤ ਹੋਵੇਗਾ ਕਿ ਜੇਕਰ ਘਟਨਾ ਤੋਂ ਇਕ ਸਾਲ ਦੇ ਅੰਦਰ-ਅੰਦਰ ਕਮਿਸ਼ਨ ਦੀ ਰਿਪੋਰਟ ਆ ਜਾਂਦੀ ਤਾਂ ਢੁਕਵੇਂ, ਕਾਰਗਰ ਅਤੇ ਨਿਸ਼ਚਿਤ ਨਤੀਜੇ ਸਾਹਮਣੇ ਆਉਂਦੇ ਜਿਸ ਨਾਲ ਦੋਸ਼ੀਆਂ ਨੂੰ ਸਜ਼ਾ ਅਤੇ ਪੀੜਤਾਂ ਨੂੰ ਨਿਆਂ ਤੇ ਰਾਹਤ ਦੀ ਉਮੀਦ ਹੁੰਦੀ। ਪਰੰਤੂ ਅਫ਼ਸੋਸ ਕਿ ਅੱਜਕਲ੍ਹ ਕਮਿਸ਼ਨ ਦਾ ਗਠਨ ਅਤੇ ਉਸ ਦੀਆਂ ਸਿਫਾਰਿਸ਼ਾਂ ਦੇ ਆਧਾਰ 'ਤੇ ਕਾਰਵਾਈ ਆਦਿ ਪੂਰਨ ਰੂਪ ਵਿਚ ਰਾਜਨੀਤਿਕ ਲਾਭ-ਹਾਨੀ ਦਾ ਭਾਗ ਬਣ ਕੇ

** # ੫੭-ਬੀ, ਨਿਊ ਕਲੋਨੀ, ਗੁਮਾਨਪੁਰ ਕੋਟਾ (ਰਾਜਸਥਾਨ)*

ਰਹਿ ਗਈ ਹੈ। ਕਿਉਂਕਿ ਸਰਕਾਰ ਦੇ ਸਨਮੁਖ ਕਮਿਸ਼ਨ ਦੀਆਂ ਸਿਫਾਰਿਸ਼ਾਂ ਨੂੰ ਲੈ ਕੇ ਕੇਵਲ ਇਕ ਹੀ ਆਖਰੀ ਮਜਬੂਰੀ ਬਚਦੀ ਹੈ ਕਿ ਛੇ ਮਹੀਨੇ ਦੇ ਸਮੇਂ ਵਿਚ ਇਨ੍ਹਾਂ ਸਿਫਾਰਿਸ਼ਾਂ ਨੂੰ ਸੰਸਦ ਦੇ ਸਾਹਮਣੇ ਪੇਸ਼ ਕਰ ਦਿੱਤਾ ਜਾਵੇ।

ਨਵੰਬਰ ੧੯੮੪ ਵਿਚ ਹੋਏ ਸਿੱਖ-ਕਤਲੇਆਮ 'ਤੇ ਨਾਨਾਵਤੀ-ਕਮਿਸ਼ਨ ਨੇ ਵੀ, ਜਿਸ ਤਰ੍ਹਾਂ ਦਾ ਅਨੁਮਾਨ ਲਗਾਇਆ ਜਾ ਰਿਹਾ ਸੀ ਨਤੀਜਾ ਉਸੇ ਹੀ ਮੋੜ 'ਤੇ ਲਿਆ ਖੜ੍ਹਾ ਕੀਤਾ। ਅਸਲੀਅਤ ਵਿਚ ਸਾਡੇ ਦੇਸ਼ ਦੇ ਗਠਿਤ ਕਮਿਸ਼ਨਾਂ ਦੀ ਉਪਯੋਗਤਾ ਸੰਦੇਹਜਨਕ ਹੀ ਰਹੀ ਹੈ, ਕਿਉਂਕਿ ਇਨ੍ਹਾਂ ਦਾ ਗਠਨ ਛੁੱਟੀ 'ਤੇ ਗਏ ਜੱਜਾਂ ਦੀ ਪ੍ਰਧਾਨਗੀ 'ਚ ਹੁੰਦਾ ਹੈ ਜੋ ਮੌਜੂਦਾ ਸਰਕਾਰ ਅਤੇ ਸਰਕਾਰੀ ਨੀਤੀਆਂ ਦੇ ਵਿਰੁੱਧ ਟਿੱਪਣੀ ਕਰਨ ਵਿਚ ਆਪਣੇ ਆਪ ਨੂੰ ਅਸਮਰੱਥ ਅਤੇ ਅਪੰਗ ਮਹਿਸੂਸ ਕਰਦੇ ਹਨ ਇਸ ਲਈ 'ਭਰੋਸੇਮੰਦ ਸਬੂਤ' ਅਤੇ 'ਬਹੁਤ ਸੰਭਵ ਹੈ' ਆਦਿ ਸ਼ਬਦਾਵਲੀ ਦੀ ਵਰਤੋਂ ਕੀਤੀ ਜਾਂਦੀ ਹੈ। ਅੱਜ ਤਕ ਕੋਈ ਵੀ ਜਾਂਚ-ਕਮਿਸ਼ਨ ਕਿਸੇ ਪ੍ਰਭਾਵਸ਼ਾਲੀ ਰਾਜਨੇਤਾ ਜਾਂ ਨੌਕਰਸ਼ਾਹੀ ਨੂੰ ਸਜ਼ਾ ਦਿਵਾਉਣ ਵਿਚ ਸਮਰੱਥ ਨਹੀਂ ਹੋਇਆ।

ਨਾਨਾਵਤੀ ਕਮਿਸ਼ਨ ਦੀ ਰਿਪੋਰਟ ਨੇ ਪੁਰਾਣੀਆਂ ਦਿਲ ਦਹਿਲਾ ਦੇਣ ਵਾਲੀਆਂ ਖ਼ੂਨ-ਭਿੱਜੀਆਂ ਘਟਨਾਵਾਂ ਦੇ ਜ਼ਖਮ ਹਰੇ ਕਰ ਦਿੱਤੇ ਹਨ ਕਿਉਂਕਿ ਉਸ ਸਮੇਂ ਜਿਹੜੇ ਬੱਚੇ ਸਨ, ਹੁਣ ਜਵਾਨ ਹੋ ਗਏ ਹਨ ਜਿਨ੍ਹਾਂ ਵਿੱਚੋਂ ਕਈ ਬੁਢਾਪੇ ਵੱਲ ਕਦਮ ਵਧਾ ਚੁੱਕੇ ਹਨ। ਜਿੱਥੇ ਬੱਚਿਆਂ ਦੇ ਸਾਹਮਣੇ ਪਿਤਾ ਨੂੰ, ਮਾਂ ਦੇ ਸਾਹਮਣੇ ਪੁੱਤਰ ਨੂੰ, ਭੈਣ ਦੇ ਸਾਹਮਣੇ ਭਰਾ ਨੂੰ ਅਤੇ ਪਤਨੀ ਦੇ ਸਾਹਮਣੇ ਪਤੀ ਨੂੰ ਬੇਰਹਿਮੀ ਨਾਲ ਨਿਸ਼ਚਿਤ ਯੋਜਨਾ ਤਹਿਤ ਕਤਲ ਕਰ ਕੇ ਉਨ੍ਹਾਂ ਦੀਆਂ ਦੁਕਾਨਾਂ, ਘਰ, ਗੁਰਦੁਆਰਾ ਸਾਹਿਬਾਨ ਲੁੱਟ ਲੈਣ ਉਪਰੰਤ ਸਾੜ ਦਿੱਤੇ ਗਏ, ਉਨ੍ਹਾਂ ਦੀਆਂ ਅੱਖਾਂ ਵਿੱਚੋਂ ਅੱਜ ਵੀ ਮਾਸੂਮੀਅਤ ਦੇ ਅੱਥਰੂ ਨਿਰੰਤਰ ਵਹਿ ਰਹੇ ਹਨ ਅਤੇ ਅੰਦਰੋਂ-ਅੰਦਰੀ ਮਨ ਪਰੇਸ਼ਾਨ ਹਨ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਹੱਤਿਆ ਉਸ ਦੇ ਅੰਗ-ਰਖਿਅਕਾਂ ਦੁਆਰਾ ਕੀਤੀ ਗਈ ਹੋਵੇਗੀ, ਪਰੰਤੂ ਇਸ ਲਈ ਵਿਅਰਥ ਵਿਚ ਹੀ ਸਮੁੱਚੇ ਸਿੱਖ-ਸਮਾਜ ਨੂੰ ਦੋਸ਼ੀ ਠਹਿਰਾਇਆ ਜਾਣਾ ਅਤੇ ਅਨਿਆਂ ਕਰਨਾ ਹਮੇਸ਼ਾਂ ਅਣਉਚਿਤ ਹੀ ਕਿਹਾ ਜਾਵੇਗਾ। ਦੇਸ਼ ਦੀ ਮੌਜੂਦਾ ਵਿਵਸਥਾ 'ਚ ਨਿਆਂ ਦਾ ਮਿਲਣਾ ਵੈਸੇ ਵੀ ਸੰਦੇਹਜਨਕ ਹੀ ਮੰਨਿਆ ਜਾਂਦਾ ਹੈ, ਫਿਰ ੨੭ ਸਾਲਾਂ ਬਾਅਦ ਕੀ ਉਮੀਦ ਕੀਤੀ ਜਾ ਸਕਦੀ ਹੈ?

ਦੇਸ਼-ਭਗਤ ਸਿੱਖ ਸਮਾਜ ਦਾ ਸਦਾ ਗੌਰਵਮਈ, ਰਾਸ਼ਟਰਵਾਦੀ ਇਤਿਹਾਸ ਅਤੇ ਅਨੋਖੇ ਯੋਗਦਾਨ-ਬਲੀਦਾਨ ਦੀ ਸਰਵਉਤਮ ਪਰੰਪਰਾ ਅਰੰਭ ਤੋਂ ਹੀ ਰਹੀ ਹੈ। ਚਾਹੇ ੧੯੬੨ ਦਾ ਭਾਰਤ-ਚੀਨ ਯੁੱਧ ਹੋਵੇ, ੧੯੬੫ ਦਾ ਭਾਰਤ-ਪਾਕਿਸਤਾਨ ਯੁੱਧ ਹੋਵੇ, ੧੯੭੧ ਦਾ ਬੰਗਲਾ ਦੇਸ਼ ਦਾ ਯੁੱਧ ਹੋਵੇ, ੧੯੯੯ ਦਾ ਕਾਰਗਿਲ ਯੁੱਧ ਸਿੱਖ-ਸਮਾਜ ਨੇ ਸਦਾ ਹੀ ਮੂਹਰਲੀ ਕਤਾਰ ਵਿਚ ਰਹਿ ਕੇ ਦੇਸ਼ ਲਈ ਸਭ ਤੋਂ ਵੱਧ

ਕੁਰਬਾਨੀਆਂ ਕੀਤੀਆਂ ਅਤੇ ਯੋਗਦਾਨ ਦਿੱਤੇ ਹਨ। ਸਿੱਖ ਮਾਤਾਵਾਂ ਅਤੇ ਭੈਣਾਂ ਜੰਗਾਂ-ਯੁੱਧਾਂ ਵਿਚ ਜੂਝ ਰਹੇ ਆਪਣੇ ਫੌਜੀ ਭਰਾਵਾਂ ਲਈ ਖੁਦ ਖਾਣਾ ਬਣਾ ਜਿੱਥੋਂ ਤਕ ਸੰਭਵ ਹੋਇਆ, ਆਪ ਹੀ ਖਾਣਾ ਪਹੁੰਚਾਉਣ ਗਈਆਂ ਅਤੇ ਸਿੱਖ ਭਰਾਵਾਂ ਨੂੰ ਆਪਣੇ ਟਰੱਕ, ਟਰੈਕਟਰ, ਟਰਾਲੀਆਂ ਤਕ ਵੀ ਰਾਸ਼ਟਰ-ਸੇਵਾ ਦੇ ਮਹਾਨ ਕਾਰਜ ਵਿਚ ਲੋੜ ਮੁਤਾਬਕ ਭੇਜ ਦਿੱਤੇ। ਦੇਸ਼ ਦੇ ਕਿਸੇ ਵੀ ਕੋਨੇ 'ਚ ਜੇ ਕਿਧਰੇ ਭੂਚਾਲ, ਹੜ੍ਹ ਜਾਂ ਸੋਕੇ ਵਰਗੀ ਕੋਈ ਤ੍ਰਾਸਦੀ ਹੋਈ ਤਾਂ 'ਸੇਵਾ ਕਰਤ ਹੋਇ ਨਿਹਕਾਮੀ' ਵਾਲੇ ਸਿੱਖ ਸਮਾਜ ਨੇ ਦਿਲ ਖੋਲ੍ਹ ਕੇ ਹਰ ਸੰਭਵ ਮਦਦ ਕੀਤੀ, ਲੰਗਰ ਚਲਾਏ, ਧਨ, ਕੱਪੜੇ, ਦਵਾਈਆਂ ਆਦਿ ਪੀੜਤਾਂ ਤਕ ਪਹੁੰਚਾ ਕੇ ਮਨੁੱਖੀ-ਸੇਵਾ ਦਾ ਆਦਰਸ਼ ਪੇਸ਼ ਕੀਤਾ ਹੈ।

ਜੇਕਰ ਭਾਰਤੀ ਇਤਿਹਾਸ ਦੇ ਅੰਕੜਿਆਂ ਦਾ ਅਧਿਐਨ ਕੀਤਾ ਜਾਵੇ ਤਾਂ ਰਾਸ਼ਟਰ-ਹਿੱਤ ਲਈ ਅਜ਼ਾਦੀ ਅੰਦੋਲਨ ਦੇ ਜੱਲ੍ਹਿਆਂਵਾਲਾ ਬਾਗ ਕਾਂਡ 'ਚ ਅੰਗਰੇਜ਼ੀ ਹਕੂਮਤ ਨੇ ਜਿਨ੍ਹਾਂ ੧੩੦੦ ਨਿਹੱਥੇ ਭਾਰਤੀਆਂ ਨੂੰ ਗੋਲੀਆਂ ਨਾਲ ਭੁੰਨ ਸੁੱਟਿਆ, ਉਨ੍ਹਾਂ 'ਚੋਂ ੭੯੯ ਸ਼ਹੀਦ ਤਾਂ ਕੇਵਲ ਸਿੱਖ ਹੀ ਸਨ। ਭਾਰਤ ਦੀ ਅਜ਼ਾਦੀ ਲਈ ਮੁੱਖ ਅੰਦੋਲਨ 'ਕੂਕਾ ਲਹਿਰ' ਦੇ ਵੀਰ ਸਰਦਾਰਾਂ ਨੂੰ ਜੰਗਲਾਂ 'ਚੋਂ ਫੜ-ਫੜ ਕੇ ਤਤਕਾਲੀ ਅੰਗਰੇਜ਼ੀ ਹਕੂਮਤ ਦੁਆਰਾ ਸਮੇਂ-ਸਮੇਂ 'ਤੇ ਬ੍ਰਿਟਿਸ਼ ਤੋਪਾਂ ਦੇ ਮੂੰਹਾਂ ਅੱਗੇ ਬੰਨ੍ਹ ਕੇ, ਗੋਲੇ ਦਾਗ, ਸਰੀਰਾਂ ਨੂੰ ਲਹੂ-ਲੁਹਾਨ ਕਰ ਚਿਥੜੇ ਉਡਾ ਅਤਿ ਨਿੰਦਣਯੋਗ ਕਾਰਿਆਂ ਰਾਹੀਂ ਸ਼ਹੀਦ ਕੀਤਾ ਜਾਂਦਾ ਰਿਹਾ। ਉਨ੍ਹਾਂ ਦੇ ਹੱਥ-ਪੈਰ ਕੱਟ ਦਿੱਤੇ ਗਏ ਅਤੇ ਭਾਰਤ ਤੇ ਬਰਮਾ ਦੀਆਂ ਜੇਲ੍ਹਾਂ ਵਿਚ ਉਨ੍ਹਾਂ ਨੂੰ ਭੁੱਖੇ-ਪਿਆਸੇ ਰੱਖ ਕੇ ਤੜਫਾ-ਤੜਫਾ ਕੇ ਮਾਰ ਦਿੱਤਾ ਉਹ ਸਾਰੇ ਦੇ ਸਾਰੇ ਸੌ-ਪ੍ਰਤੀਸ਼ਤ ਸਿੱਖ ਸੂਰਬੀਰ ਹੀ ਸਨ।

'ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ' ਦਾ ਉਦੇਸ਼ ਲੈ ਕੇ ਧਰਮ ਅਤੇ ਦੇਸ਼ ਦੀ ਆਨ-ਬਾਨ-ਸ਼ਾਨ ਦੀ ਰੱਖਿਆ ਲਈ ਆਪਾ ਕੁਰਬਾਨ ਕਰ ਸਿੱਖ-ਸਮਾਜ ਨੇ ਆਪਣੇ-ਆਪ ਨੂੰ ਭਾਗਸ਼ਾਲੀ ਮੰਨਿਆ। ਅੰਗਰੇਜ਼ੀ ਗ਼ੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਗਠਿਤ ਕੀਤੀ ਗਈ 'ਅਜ਼ਾਦ ਹਿੰਦ ਫੌਜ' ਦੇ ੪੨,੦੦੦ ਸੈਨਿਕ ਸਿਪਾਹੀਆਂ ਵਿੱਚੋਂ ੨੮,੦੦੦ ਦੀ ਗਿਣਤੀ ਸਿੱਖ ਸੂਰਬੀਰਾਂ ਦੀ ਹੀ ਸੀ।

ਜ਼ਿਕਰਯੋਗ ਹੈ ਕਿ ਨਵੰਬਰ ੧੯੮੪ ਦੇ ਸਿੱਖ-ਕਤਲੇਆਮ ਵਿਚ ਕੇਵਲ ਰਾਜਧਾਨੀ ਦਿੱਲੀ ਵਿਚ ਹੀ ਚਾਰ ਹਜ਼ਾਰ ਤੋਂ ਜ਼ਿਆਦਾ ਸਿੱਖਾਂ ਦੀ ਨਸਲੀ ਹੱਤਿਆ ਕਰ ਕੇ ਵੱਡੇ ਪੈਮਾਨੇ 'ਤੇ ਤੋੜ-ਫੋੜ ਅਤੇ ਅਗਜ਼ਨੀ ਕੀਤੀ ਗਈ। ਭਾਰਤ ਦੇ ਹੋਰ ਰਾਜਾਂ ਵਿਚ ਜਿੱਥੇ ਕੇਂਦਰ ਦੀ ਸੱਤਾਧਾਰੀ ਇੱਕੋ ਹੀ ਪਾਰਟੀ ਦੀ ਛਤਰ-ਛਾਇਆ ਵਾਲੀਆਂ ਸਰਕਾਰਾਂ ਸਨ ਉੱਥੇ ਵੀ ਇਸੇ ਪ੍ਰਕਾਰ ਸਥਾਨਕ ਪੁਲਿਸ ਅਤੇ ਪ੍ਰਸ਼ਾਸਨ ਉੱਪਰ ਪਾਏ ਦਬਾਅ ਦੇ ਚੱਲਦਿਆਂ ਮੂਕ-ਦਰਸ਼ਕ ਬਣ ਜ਼ਾਲਮ ਰੂਪ ਵਿਚ ਲੁੱਟਮਾਰ ਕਰਨ ਵਾਲੇ ਭਾੜੇ ਦੇ ਕਾਤਲਾਂ ਦੀ ਮਦਦ ਕਰਦਾ ਰਿਹਾ ਕਿਉਂਕਿ ਉਨ੍ਹਾਂ ਦੀ ਹਾਜ਼ਰੀ

’ਚ ਹੀ ਉਨ੍ਹਾਂ ਕਾਤਲਾਂ ਨੇ ਨਿਰਦੋਸ਼ ਨਿਹੱਥੇ ਪਰਵਾਰਾਂ ਨੂੰ ਨੋਚ-ਨੋਚ ਕੇ ਕੁੱਟਿਆ, ਮਾਰਿਆ ਅਤੇ ਅੱਗਾਂ ਲਾ ਕੇ ਸਾੜਿਆ। ਹੈਰਾਨੀਜਨਕ ਗੱਲ ਹੈ ਕਿ ਤਤਕਾਲੀ ਸੱਤਾਮੁਖੀ ਕਾਂਗਰਸ ਪਾਰਟੀ ਦੇ ਤਾਕਤਵਰ ਨੇਤਾ ਕਾਤਲਾਂ ਵਿਚ ਖੁਦ ਭੜਕਾਹਟ ਪੈਦਾ ਕਰਦੇ ਨਜ਼ਰ ਆਏ, ਜਿਸ ਨਾਲ ਸਮੁੱਚੇ ਰਾਸ਼ਟਰ ਦਾ ਸਿਰ ਸ਼ਰਮ ਨਾਲ ਅੱਜ ਤਕ ਝੁਕ ਰਿਹਾ ਹੈ। ਬੜੀ ਸ਼ਰਮ ਦੀ ਗੱਲ ਹੈ ਕਿ ਜਿਨ੍ਹਾਂ ਉੱਪਰ ਸੁਰੱਖਿਆ ਦੀ ਜ਼ਿੰਮੇਵਾਰੀ ਸੀ ਉਹੀ ਰਖਿਅਕ ‘ਉਲਟੀ ਵਾੜ ਖੇਤ ਕਉ ਖਾਈ’ ਨੂੰ ਪ੍ਰਮਾਣਿਤ ਕਰਦੇ ਹੋਏ ਆਪਣੇ ਕਰਤੱਵ ਤੋਂ ਮੁਖ ਮੋੜ ਕੇ ਦੈਂਤ ਬਣ ਗਏ। ਰਿਕਾਰਡਾਂ ਵਿਚ ਹੇਰਾਫੇਰੀ ਕਰ ਸਬੂਤ ਨਸ਼ਟ ਕਰਦੇ ਰਹੇ, ਧਮਕਾਉਂਦੇ, ਡਰਾਉਂਦੇ ਰਹੇ। ਇਨ੍ਹਾਂ ਗੱਲਾਂ ਤੋਂ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਉਸ ਰਾਸ਼ਟਰ ਦਾ ਕੀ ਹੋਵੇਗਾ?

ਅਜ਼ਾਦ ਭਾਰਤ ਦੇ ਇਤਿਹਾਸ ਵਿਚ ਅਜਿਹਾ ਮਨੁੱਖੀ ਕਤਲੇਆਮ ਪਹਿਲਾਂ ਕਦੇ ਵੀ ਨਹੀਂ ਹੋਇਆ ਜਿੱਥੇ ਔਰਤਾਂ ਅਤੇ ਬੱਚਿਆਂ ਨੂੰ ਵੀ ਨਾ ਬਖਸ਼ਿਆ ਗਿਆ ਹੋਵੇ। ਭਾਰਤ ਵਰਗੇ ਧਰਮ-ਨਿਰਪੱਖ ਰਾਸ਼ਟਰ ਦੇ ਮੱਥੇ ’ਤੇ ਇਹ ਕਦੇ ਨਾ ਮਿਟਣ ਵਾਲਾ ਕਲੰਕ ਹੈ। ਸਿੱਖ-ਕਤਲੇਆਮ ਦਾ ਇਹ ਦੁਖਦਾਇਕ ਕਾਂਡ ਜਰਮਨੀ ਵਿਚ ਹੋਈ ਹਿਟਲਰਸ਼ਾਹੀ ਦੀ ਕਰੂਰਤਾ ਨੂੰ ਯਾਦ ਕਰਾਉਂਦਾ ਹੈ। ਦਿੱਲੀ ਦੇ ਸਿੱਖ ਕਤਲੇਆਮ ਨਾਲ ਜੁੜੀਆਂ ਮਹੱਤਵਪੂਰਨ ਫਾਈਲਾਂ ਪਹਿਲਾਂ ਹੀ ਗਾਇਬ ਕਰ ਦਿੱਤੀਆਂ ਗਈਆਂ ਹਨ ਅਤੇ ਮੂਲ ਰਿਕਾਰਡਾਂ ਵਿਚ ਵੀ ਭਾਰੀ ਫੇਰ-ਬਦਲ ਕਰ ਦਿੱਤਾ ਗਿਆ ਹੈ। ਸਰਕਾਰੀ ਰਿਕਾਰਡਾਂ ਅਨੁਸਾਰ ਕੇਵਲ ਰਾਜਧਾਨੀ ਦਿੱਲੀ ਵਿਚ ਹੀ ੨੭੩੩ ਸਿੱਖ ਮਾਰੇ ਗਏ ਜਦਕਿ ਵਾਸਤਵਿਕ ਅੰਕੜਾ ਤਾਂ ੪੦੦੦ ਤੋਂ ਵੀ ਉੱਪਰ ਹੈ। ੧੦੦੦ ਐਫੀਡੇਵਿਟ ਪ੍ਰਾਪਤ ਹੋਏ, ੨੦੦ ਗਵਾਹਾਂ ਤੋਂ ਪੁੱਛ-ਗਿੱਛ ਕੀਤੀ ਗਈ। ਕੁੱਲ ਦਰਜ ੫੮੭ ਅਪਰਾਧਿਕ ਮਾਮਲਿਆਂ ਵਿੱਚੋਂ ੨੪੧ ਮਾਮਲਿਆਂ ਦੀਆਂ ਤਾਂ ਫਾਈਲਾਂ ਹੀ ਗ਼ਾਇਬ ਮਿਲੀਆਂ। ਮੂਲ ਰਿਕਾਰਡ ਵਿਚ ਹੇਰਾਫੇਰੀ ੨੫੩ ਦੋਸ਼ੀ ਖੁੱਲ੍ਹੇਆਮ ਬਰੀ ਹੋ ਗਏ। ਕੇਵਲ ੨੫ ਮਾਮਲਿਆਂ ਵਿਚ ਹੀ ਦੋਸ਼ ਸਿੱਧ ਹੋ ਸਕੇ ਜਿਹੜੇ ਸੰਦੇਹਜਨਕ ਹੀ ਰਹੇ। ਲੱਗਭਗ ੩੦ ਪੁਲਿਸ ਅਧਿਕਾਰੀਆਂ ਦੇ ਵਿਰੁੱਧ ਅਪਰਾਧਕ ਮਾਮਲਿਆਂ ਵਿੱਚੋਂ ੧੪ ਦੀਆਂ ਤਾਂ ਫਾਈਲਾਂ ਹੀ ਉਪਲਬਧ ਨਹੀਂ ਹੋਈਆਂ। ਮੂਲ ਰਿਕਾਰਡ ਦੀ ਹੇਰਾਫੇਰੀ ਤੋਂ ੧੦ ਦੋਸ਼ ਮੁਕਤ ਹੋ ਗਏ ਜਿਹੜੇ ਕਿ ਸਰਕਾਰੀ ਤੰਤਰ ਦੀ ਕ੍ਰਿਆਹੀਣਤਾ ਤੇ ਅਣਦੇਖੀ ਦਾ ਪ੍ਰਤੱਖ ਸਬੂਤ ਹੈ। ਸਪਸ਼ਟ ਹੈ ਕਿ ਸਰਕਾਰ ਦੋਹਰੇ ਮਾਪਦੰਡ ਅਪਣਾ ਰਹੀ ਹੈ। ਅਜ਼ਾਦੀ ਦੀ ਲੜਾਈ ਵਿਚ ਅੰਗਰੇਜ਼ਾਂ ਦੁਆਰਾ ਫਾਂਸੀ ’ਤੇ ਲਟਕਾਏ ਗਏ ੧੨੧, ਬਜ-ਬਜ ਘਾਟ ਵਿਚ ਅੰਗਰੇਜ਼ ਸਰਕਾਰ ਦੀਆਂ ਗੋਲੀਆਂ ਨਾਲ ਸ਼ਹੀਦ ਹੋਏ ੧੧੩ ਅਤੇ ਕਾਲੇ ਪਾਣੀ ਦੀ ਉਮਰ ਕੈਦ ਹੋਏ ੨੬੪੬ ਭਾਰਤੀ ਅਜ਼ਾਦੀ-ਘੁਲਾਟੀਆਂ ਵਿੱਚੋਂ ਕ੍ਰਮਵਾਰ ੯੩,੬੭ ਅਤੇ ੨੧੪੭ ਸਿੱਖ ਸੂਰਬੀਰ

ਹੀ ਸਨ ਜੋ ਸਿੱਖ ਸਮਾਜ ਦੀ ਵੀਰ-ਗਾਥਾ ਅਤੇ ਰਾਸ਼ਟਰ-ਭਗਤੀ ਦੀ ਭਾਵਨਾ ਨੂੰ ਪ੍ਰਗਟ ਕਰਦੀ ਹਕੀਕਤ ਹੈ। ਅਮਰ ਸ਼ਹੀਦ ਸਰਦਾਰ ਭਗਤ ਸਿੰਘ, ਸਰਦਾਰ ਊਧਮ ਸਿੰਘ ਅਤੇ ਹੋਰ ਅਨੇਕਾਂ ਸੂਰਬੀਰਾਂ ਨੂੰ ਉਨ੍ਹਾਂ ਦੇ ਅਜ਼ਾਦੀ ਲਈ ਕੀਤੇ ਗਏ ਬਲੀਦਾਨਾਂ ਨੂੰ ਸਾਰਾ ਰਾਸ਼ਟਰ ਯਾਦ ਕਰਦਾ ਹੋਇਆ ਸ਼ਰਧਾਂਜਲੀ ਅਰਪਿਤ ਕਰਦਾ ਹੈ। ਮੁੱਖ ਫੀਲਡ ਮਾਰਸ਼ਲ ਸਰਦਾਰ ਅਰਜਨ ਸਿੰਘ, ਮਹਾਂਨਾਇਕ ਜਰਨਲ ਜਗਜੀਤ ਸਿੰਘ (ਅਰੋੜਾ) ਸਿੱਖ ਹੀ ਸਨ ਜਿਨ੍ਹਾਂ ਨੇ ਬੰਗਲਾ ਦੇਸ਼ ਨੂੰ ਅਜ਼ਾਦ ਕਰਵਾ ਕੇ ਅੰਤਰ-ਰਾਸ਼ਟਰੀ ਪੱਧਰ 'ਤੇ ਭਾਰਤ ਦੇ ਮਾਣ ਨੂੰ ਵਧਾਇਆ।

ਹਰੀ ਕ੍ਰਾਂਤੀ ਦਾ ਪ੍ਰਸ਼ਨ ਉੱਠਿਆ ਤਾਂ 'ਕੇਂਦਰੀ ਅਨਾਜ ਭੰਡਾਰਣ ਪੂਲ' ਵਿਚ ਕੇਵਲ ਪੰਜਾਬ ਨੇ ਹੀ ਲੱਗਭਗ ੫੦% ਅਨਾਜ ਜਮ੍ਹਾਂ ਕਰਵਾ ਕੇ ਭਾਰਤ ਦੇ ਆਪਣੇ ਪੈਰੀਂ ਖੜ੍ਹੇ ਹੋਣ ਵਿਚ ਮੁੱਖ ਭੂਮਿਕਾ ਨਿਭਾਉਂਦੇ ਪੂਰਨ-ਸਹਿਯੋਗ ਪ੍ਰਦਾਨ ਕੀਤਾ ਜਦਕਿ ਇਸ ਤੋਂ ਪਹਿਲਾਂ ਵਿਦੇਸ਼ਾਂ ਤੋਂ ਅਨਾਜ ਮੰਗਵਾਉਣਾ ਪੈਂਦਾ ਸੀ।

ਸੰਸਾਰ ਦੇ ਸਭ ਤੋਂ ਵੱਡੇ ਲੋਕਤੰਤਰ ਕਹਾਉਣ ਵਾਲੇ ਦੇਸ਼ ਭਾਰਤ ਦੇ ਇਤਿਹਾਸ ਦੇ ਕਾਲੇ ਅਧਿਆਇ ਦੇ ਰੂਪ ਵਿਚ ਘਟੀ ਨਵੰਬਰ ੧੯੮੪ ਦੇ ਸਿੱਖ-ਕਤਲੇਆਮ ਦੀ ਘਟਨਾ ਦੇਸ਼ ਲਈ ਬਹੁਤ ਵੱਡਾ ਹਾਦਸਾ ਅਤੇ ਤ੍ਰਾਸਦੀ ਹੈ, ਜਿਸ ਵਿਚ ਅਣਗਿਣਤ ਮਾਵਾਂ, ਭੈਣਾਂ ਵਿਧਵਾ ਹੋ ਗਈਆਂ ਅਤੇ ਹਜ਼ਾਰਾਂ ਦੀ ਸੰਖਿਆ ਵਿਚ ਅਨੇਕਾਂ ਪਰਵਾਰ ਬਰਬਾਦੀ ਦੇ ਕੰਢੇ 'ਤੇ ਜਾ ਪੁਹੰਚੇ। ਪਿਛਲੇ ੨੭ ਸਾਲਾਂ ਤੋਂ ਨਿਰੰਤਰ ਉਨ੍ਹਾਂ ਦੇ ਪੁਨਰਵਾਸ ਅਤੇ ਰਾਹਤ ਪਹੁੰਚਾਉਣ ਲਈ ਨਾ ਤਾਂ ਕਦੇ ਕੇਂਦਰ ਸਰਕਾਰ ਨੇ ਅਤੇ ਨਾ ਹੀ ਕਦੇ ਰਾਜ ਸਰਕਾਰਾਂ ਨੇ ਕੋਈ ਦਿਲਚਸਪੀ ਲਈ ਅਤੇ ਨਾ ਹੀ ਕੋਈ ਅਜਿਹਾ ਯਤਨ ਕੀਤਾ। ਇਹ ਪ੍ਰਸ਼ਨ ਉੱਠਣਾ ਸੁਭਾਵਿਕ ਹੈ ਕਿ ੧੦ ਕਮਿਸ਼ਨ ਗਠਿਤ ਹੋਏ, ਹਜ਼ਾਰਾਂ ਦੀ ਸੰਖਿਆ ਵਿਚ ਕਤਲੇਆਮ, ਲੁੱਟਮਾਰ, ਅਗਜ਼ਨੀ ਦੀਆਂ ਘਟਨਾਵਾਂ ਹੋਈਆਂ। ਰਿਪੋਰਟਾਂ ਅਤੇ ਸਹੁੰ-ਪੱਤਰਾਂ ਦੇ ਅੰਬਾਰ ਲੱਗੇ ਪਰ ਹੈਰਾਨੀ ਦੀ ਗੱਲ ਇਹ ਕਿ ੨੭ ਸਾਲ ਬਾਅਦ ਵੀ ਕਾਤਲ ਮਨਮਰਜ਼ੀ ਅਨੁਸਾਰ ਖੁੱਲ੍ਹੇਆਮ ਘੁੰਮ ਰਹੇ ਹਨ।

ਭਾਰਤ ਵਿਚ ਪੁਲਿਸ ਅਤੇ ਪ੍ਰਸ਼ਾਸਨ ਦੀ ਕਮਾਨ ਸਿੱਧੇ ਤੌਰ 'ਤੇ ਰਾਜ-ਨੇਤਾਵਾਂ ਦੇ ਹੱਥ ਵਿਚ ਹੁੰਦੀ ਹੈ। ਸਰਕਾਰ ਸਿੱਖ-ਸਮਾਜ ਦੇ ਨਾਲ ਨਿਆਂ ਕਰਨ ਦਾ ਵਾਅਦਾ ਤਾਂ ਕਰਦੀ ਹੈ ਪਰੰਤੂ ਅਸਲੀਅਤ ਵਿਚ ਇਹ ਦੇਖਣਾ ਚਾਹੀਦਾ ਹੈ ਕਿ ਕੀ ਸੱਚਮੁੱਚ ਨਿਆਂ ਹੋ ਰਿਹਾ ਹੈ?

ਸਿੱਖ-ਸਮਾਜ ਦੇ ਨਾਲ ਨਿਆਂ ਹੋਣਾ ਸਮੇਂ ਦੀ ਲੋੜ ਹੈ ਤਾਂ ਕਿ ਦੇਸ਼ 'ਤੇ ਮਰ-ਮਿਟਣ ਵਾਲੀ ਇਹ ਕੌਮ 'ਰਾਸ਼ਟਰ ਦੀ ਮੁੱਖ ਧਾਰਾ' ਨਾਲ ਉਸੇ ਪ੍ਰਕਾਰ ਨਿਰੰਤਰ ਜੁੜੀ ਰਹੇ।

■

*ਹੱਡ ਬੀਤੀ:*

# ਸਿੱਖ ਨਸਲਕੁਸ਼ੀ ਨਵੰਬਰ ਚੁਰਾਸੀ ਵਿਚ ਮੇਰੀ ਜਾਨ ਕਿਵੇਂ ਬਚੀ?

*-ਸ. ਕੰਵਰ ਸਿੰਘ**

ਸੰਨ ੧੯੮੪ ਵੇਲੇ ਮੇਰੀ ਉਮਰ ਕੋਈ ੪੦ ਕੁ ਸਾਲ ਦੀ ਸੀ। ਅਸੀਂ ੩੧ ਅਕਤੂਬਰ ੧੯੮੪ ਨੂੰ ਸਵੇਰੇ ਦੁਕਾਨਾਂ ਬਣਾ ਰਹੇ ਸਾਂ, ਜਦੋਂ ੧੦ ਕੁ ਵਜੇ ਪ੍ਰਧਾਨ ਮੰਤਰੀ ਇੰਦਰਾ ਗਾਂਧੀ 'ਤੇ ਗੋਲੀਆਂ ਚਲਾਈਆਂ ਗਈਆਂ ਤੇ ਉੱਥੇ ਮੌਕੇ 'ਤੇ ਹੀ ਉਸ ਦੀ ਮੌਤ ਹੋ ਗਈ। ਇਹ ਗੱਲ ਸੁਣਦਿਆਂ ਸਾਰ ਹੀ ਹਜੂਮਾਂ ਦੇ ਹਜੂਮ ਸੜਕਾਂ ਉੱਤੇ ਸਿੱਖਾਂ ਨੂੰ ਕਤਲ ਕਰਨ ਲਈ ਇਕੱਠੇ ਹੋ ਗਏ। ਅਸੀਂ ਉੱਥੋਂ ਦੋਵੇਂ ਭਰਾ ਤੇ ਦੋ ਹੋਰ ਦੋਸਤ ਦੌੜ ਕੇ ਆਪਣੇ ਮਕਾਨ ਅੰਦਰ ਜਾ ਲੁਕੇ। ਕਿਸੇ ਨੇ ਹਜੂਮ ਨੂੰ ਦੱਸ ਦਿੱਤਾ ਕਿ ਇੱਥੇ ਸਿੱਖ ਸਰਦਾਰ ਲੁਕੇ ਹੋਏ ਹਨ। ਉਸ ਸਮੇਂ ਉੱਥੇ ਸੜਕ ਦਾ ਨਿਰਮਾਣ ਕਾਰਜ ਚੱਲ ਰਿਹਾ ਸੀ। ਆਲੇ-ਦੁਆਲੇ ਬਹੁਤ ਸਾਰੇ ਪੱਥਰ ਖਿੱਲਰੇ ਹੋਏ ਸਨ। ਹਜੂਮ ਨੇ ਸਾਨੂੰ ਚਾਰੋਂ ਪਾਸਿਓਂ ਘੇਰਾ ਪਾ ਲਿਆ ਤੇ ਪੱਥਰਾਂ ਦੀ ਬੁਛਾੜ ਸ਼ੁਰੂ ਕਰ ਦਿੱਤੀ। ਉਸ ਵਿੱਚੋਂ ਇਕ ਪੱਥਰ ਮੇਰੇ ਮੂੰਹ 'ਤੇ ਲੱਗਾ ਜਿਸ ਨਾਲ ਮੇਰੇ ਅੱਠ ਦੰਦ ਟੁੱਟ ਗਏ। ਦੂਜਾ ਪੱਥਰ ਮੇਰੇ ਸਿਰ ਵਿਚ ਲੱਗਾ ਤੇ ਮੈਂ ਡਿੱਗ ਪਿਆ ਤੇ ਮੇਰਾ ਭਰਾ ਮੈਨੂੰ ਵੇਖ ਕੇ ਉੱਚੀ-ਉੱਚੀ ਰੋਣ ਲੱਗਾ ਕਿ ਮੇਰਾ ਭਰਾ ਮਰ ਗਿਆ ਹੈ। ਮੈਂ ਫਿਰ ਹਿੰਮਤ ਕਰ ਕੇ ਉੱਠਿਆ, ਮੇਰੇ ਮੂੰਹੋਂ ਇਹੋ ਨਿਕਲਿਆ ਕਿ 'ਬੰਬ ਲਿਆਓ ਕੱਢ ਕੇ'! ਬੰਬ ਕੀ ਸੀ? ਇਕ ਛੋਟਾ ਜਿਹਾ ਮਿੱਟੀ ਦਾ ਕੁੱਜਾ ਸੀ। ਉਹ ਬੰਬ ਦਾ ਨਾਂ ਸੁਣ ਕੇ ਦੂਰ-ਦੂਰ ਭੱਜ ਗਏ। ਅਸੀਂ ਵੀ ਦੇਰ ਨਾ ਕੀਤੀ। ਕੰਧਾਂ ਟੱਪੀਆਂ ਅਤੇ ਦੋਨੋਂ ਜਣੇ ਕੋਈ ਕਿਸੇ ਪਾਸੇ, ਕੋਈ ਕਿਸੇ ਪਾਸੇ ਦੌੜ ਗਿਆ। ਘੱਟ ਤੋਂ ਘੱਟ ਸੌ ਬੰਦਿਆਂ ਨੇ ਮੇਰਾ ਕੋਈ ਤਿੰਨ ਕਿਲੋਮੀਟਰ ਤਕ ਪਿੱਛਾ ਕੀਤਾ। ਮੈਂ ਗਲੀਆਂ ਦੇ ਵਿੱਚੋਂ ਲਹੂ-ਲੁਹਾਨ ਦੌੜਦਿਆਂ ਹੋਇਆਂ ਆਪਣੀਆਂ ਅੱਖਾਂ ਨਾਲ ਸੱਤ ਲਾਸ਼ਾਂ ਵੇਖੀਆਂ। ਇਸ ਵਿਚ ਮੈਂ ਆਪਣੇ-ਆਪ ਨੂੰ ਮਰਿਆ ਸਮਝ ਕੇ ਉਖੜ ਕੇ ਡਿੱਗ ਪਿਆ। ਪਿੱਛਾ ਕਰਨ ਵਾਲਿਆਂ ਨੇ ਮੈਨੂੰ ਮਰਿਆ ਸਮਝਿਆ ਤੇ ਵਾਪਸ ਚਲੇ ਗਏ। ਮੈਂ ਅੱਖ ਬਚਾ ਕੇ ਦੁਬਾਰਾ ਦੌੜ ਪਿਆ ਤੇ ਪੁਲਿਸ ਚੌਂਕੀ ਉੱਤਮ ਨਗਰ ਪੁੱਜਾ। ਵੈਸੇ ਦਿੱਲੀ ਦੀ ਪੁਲਿਸ ਏਨੀ ਮਿਹਰਬਾਨ ਤਾਂ ਨਹੀਂ ਹੋ ਸਕਦੀ ਪਰ ਪੰਜੇ ਉਂਗਲਾਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਇਨ੍ਹਾਂ ਲੋਕਾਂ ਨੇ ਮੈਨੂੰ ਸ਼ਾਮ ਦੇ ਪੰਜ ਵਜੇ ਹਸਪਤਾਲ ਦਾਖਲ ਕਰਾਇਆ। ਇਸ ਹਸਪਤਾਲ ਦਾ ਨਾਂ ਆਈ.ਐਸ.ਆਈ. ਰਾਜਾ ਗਾਰਡਨ ਸਰਕਾਰੀ ਹਸਪਤਾਲ ਸੀ। ਉੱਥੋਂ ਦਾ ਦ੍ਰਿਸ਼ ਏਨਾ ਦਰਦਨਾਕ ਸੀ ਕਿ ਮੈਂ ਬਿਆਨ ਨਹੀਂ ਕਰ ਸਕਦਾ। ਇੱਥੇ ਲਾਸ਼ਾਂ ਦੇ ਢੇਰਾਂ ਦੇ ਢੇਰ ਪਏ ਸਨ। ਕਈਆਂ ਦੇ ਤਾਂ ਹੱਥ-ਪੈਰ ਵੀ ਹਿਲਦੇ ਸਨ। ਮੇਰੇ ਨਾਲ ਇਕ ਹੋਰ ਲੜਕਾ ਸੀ ਜਿਸ ਦਾ ਹਜੂਮ ਨੇ ਸਿਰ ਮੁੰਨ ਦਿੱਤਾ ਸੀ ਤੇ ਉਹ ਬੁਰੀ ਤਰ੍ਹਾਂ ਫੱਟੜ ਸੀ। ***(ਬਾਕੀ ਸਫ਼ਾ ੧੮ 'ਤੇ)***

* *ਕਪੂਰ ਨਗਰ, ਗਲੀ ਨੰ: ੧, ਡਰੰਮਾਂ ਵਾਲਾ ਬਜ਼ਾਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

# ਨਵੰਬਰ ਚੁਰਾਸੀ ਦੇ ਪੀੜਤਾਂ ਨਾਲ ਇਕ ਮੁਲਾਕਾਤ

*-ਮੁਲਾਕਾਤੀ ਭਾਈ ਜਸਵੰਤ ਸਿੰਘ**

ਸ. ਜਸਵੰਤ ਸਿੰਘ— ਸ. ਜਗਮੋਹਨ ਸਿੰਘ ਜੀ ਤੇ ਸ. ਗੁਰਿੰਦਰ ਸਿੰਘ ਜੀ ਤੁਸੀਂ ਨਵੰਬਰ ੮੪ ਵਿਚ ਦਿੱਲੀ ਦੇ ਕਿਸ ਹਿੱਸੇ ਵਿਚ ਰਹਿ ਰਹੇ ਸੀ ਤੇ ਤੁਹਾਡੇ ਨਾਲ ਕੀ ਬੀਤੀ?

ਸ. ਜਗਮੋਹਨ ਸਿੰਘ— ਅਸੀਂ ਦਿੱਲੀ ਵਿਚ ਮੇਨ ਬਜ਼ਾਰ, ਸ਼ਾਸਤਰੀ ਨਗਰ, ਬੀ-੧੫੮੦ ਸਾਡਾ ਘਰ ਸੀ। ੩੧ ਅਕਤੂਬਰ ਜਿਸ ਦਿਨ ਇੰਦਰਾ ਗਾਂਧੀ ਨੂੰ ਮਾਰਨ ਲਈ ਗੋਲੀਆਂ ਚਲਾਈਆਂ ਗਈਆਂ, ਉਸ ਸਮੇਂ ਮੈਂ ਆਪਣੀ ਡਿਊਟੀ 'ਤੇ ਭਾਵ ਗੁਰਦੁਆਰਾ ਬੰਗਲਾ ਸਾਹਿਬ ਦੇ ਅਜਾਇਬ ਘਰ ਵਿਚ ਸੀ। ਉੱਥੇ ਸਾਨੂੰ ਪਤਾ ਚੱਲਿਆ ਕਿ ਗੋਲੀ ਚੱਲੀ ਹੈ। ਇਹ ਨਹੀਂ ਸੀ ਪਤਾ ਕਿ ਕਿੱਥੇ ਚੱਲੀ, ਕਿਉਂ ਚੱਲੀ ਹੈ? ਮੈਂ ਆਮ ਤੌਰ 'ਤੇ ੭ ਵਜੇ ਤੋਂ ੨ ਵਜੇ ਤਕ ਡਿਊਟੀ ਕਰਦਾ ਸੀ। ਪਰ ਉਸ ਦਿਨ ਮੈਨੂੰ ਉੱਥੋਂ ਦੇ ਸੇਵਾਦਾਰ ਨੇ ਇਕ ਘੰਟਾ ਪਹਿਲਾਂ ਹੀ ਛੁੱਟੀ ਦੇ ਦਿੱਤੀ ਤੇ ਕਿਹਾ, "ਤੂੰ ਅੱਜ ਛੇਤੀ ਚਲਾ ਜਾ, ਬਾਹਰ ਦਾ ਮਾਹੌਲ ਠੀਕ ਨਹੀਂ। ਮੈਂ ਇੱਥੇ ਸੰਭਾਲ ਲਵਾਂਗਾ"। ਮੈਂ ਕੁਝ ਨਾ ਸੋਚਿਆ। ਆਪਣਾ ਸਾਈਕਲ ਲੈ ਕੇ ਮੈਂ ਕਰੀਬ ੧੨:੩੦ ਵਜੇ ਘਰ ਜਾਣ ਲਈ ਤੁਰ ਪਿਆ। ਗਲੀ-ਮੁਹੱਲੇ ਵਿਚ ਕਿਸੇ ਨੂੰ ਵੀ ਇਸ ਘਟਨਾ ਦਾ ਪਤਾ ਨਾ ਲੱਗਾ। ਫਿਰ ਦੁਪਹਿਰ ਸੁਖਾਲੀ ਲੰਘ ਗਈ। ਕਰੀਬ ਸ਼ਾਮ ੪-੫ ਵਜੇ ਇਹ ਰੌਲਾ ਪੈ ਗਿਆ ਕਿ ਕੁਝ ਅਣਪਛਾਤੇ ਲੋਕਾਂ ਨੇ ਇੰਦਰਾ ਗਾਂਧੀ 'ਤੇ ਗੋਲੀਆਂ ਚਲਾਈਆਂ ਹਨ ਤੇ ਮੌਕੇ 'ਤੇ ਹੀ ਉਸ ਦੀ ਮੌਤ ਹੋ ਗਈ। ਸਾਡੇ ਪਿਤਾ ਜੀ ਜਥੇਦਾਰ ਜੋਗਿੰਦਰ ਸਿੰਘ ਗੁਰਦੁਆਰਾ ਰਕਾਬ ਗੰਜ ਸਾਹਿਬ ਦਿੱਲੀ ਵਿਖੇ ਡਿਊਟੀ ਕਰਦੇ ਸਨ। ਇਸ ਰਾਤ ਪਿਤਾ ਜੀ ਨੂੰ ਕੁਝ ਸਿੰਘਾਂ ਨੇ ਇੱਥੇ ਰੁਕਣ ਲਈ ਕਿਹਾ। ਉਨ੍ਹਾਂ ਨੇ ਸਿੰਘਾਂ ਦਾ ਕਹਿਣਾ ਮੰਨਿਆ ਤੇ ਉੱਥੇ ਹੀ ਰੁਕ ਗਏ ਕਿਉਂਕਿ ਪਤਾ ਨਹੀਂ ਸੀ ਕਿ ਰਸਤੇ ਵਿਚ ਕੀ ਘਟਨਾ ਵਾਪਰ ਜਾਵੇ। ਮੇਰਾ ਛੋਟਾ ਭਰਾ ਗੁਰਿੰਦਰ ਸਿੰਘ ਸਬਜ਼ੀ ਮੰਡੀ ਮੋਰੀ ਗੇਟ ਦੇ ਨੇੜੇ ਸਕੂਟਰਾਂ ਦੀ ਰਿਪੇਅਰ ਦਾ ਕੰਮ ਕਰਦਾ ਸੀ। ਉਸ ਦੇ ਨਾਲ ਕੁਝ ਮੁਸਲਮਾਨ ਵੀ ਕੰਮ ਕਰਦੇ ਸਨ। ਉਨ੍ਹਾਂ ਨੂੰ ਖ਼ਬਰ ਲੱਗੀ ਕਿ ਇੰਦਰਾ ਗਾਂਧੀ ਦੀ ਗੋਲੀਆਂ ਮਾਰ ਕੇ ਹੱਤਿਆ ਕੀਤੀ ਹੈ, ਤਾਂ ਉਨ੍ਹਾਂ ਮੁਸਲਮਾਨਾਂ ਨੇ ਸੋਚਿਆ ਕਿ ਰਸਤੇ ਵਿਚ ਬਹੁਤ ਕਰਫਿਊ ਲੱਗਾ ਹੋਵੇਗਾ। ਜਦ ਉਨ੍ਹਾਂ ਨੂੰ ਛੁੱਟੀ ਹੋਈ ਤਾਂ ਸ਼ਾਮ ਨੂੰ ੬-੭ ਵਜੇ ਉਹ ਤੁਰਨ ਲੱਗੇ ਤਾਂ ਰਸਤੇ ਵਿਚ ਕਰਫਿਊ ਲੱਗਾ ਹੋਇਆ ਸੀ। ਅਜ਼ਾਦ ਮਾਰਕੀਟ ਵਾਲੀ ਸਾਈਡ 'ਤੇ ਕੁਝ ਲੋਕ ਬੱਸਾਂ/ਕਾਰਾਂ ਵਿਚ ਕਿਸੇ ਵੀ ਸਿੱਖ ਨੂੰ ਵੇਖਦੇ

*# ੨੬੦, ਗਲੀ ਨੰ: ੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਫੋਨ: ੦੧੮੩-੨੪੯੧੭੪੩

ਤਾਂ ਉਸ ਦੀ ਬੁਰੀ ਤਰ੍ਹਾਂ ਮਾਰ-ਕੁਟਾਈ ਕਰਦੇ। ਗੁਰਿੰਦਰ ਸਿੰਘ ਨੇ ਆਪਣੀ ਪਗੜੀ ਉਤਾਰ ਕੇ ਆਪਣੇ ਕੋਲ ਰੱਖ ਲਈ। ਉਨ੍ਹਾਂ ਮੁਸਲਮਾਨਾਂ ਵਿਚ ਕੁਝ ਬਜ਼ੁਰਗ ਵੀ ਸਨ। ਉਨ੍ਹਾਂ ਨੇ ਗੁਰਿੰਦਰ ਸਿੰਘ ਨੂੰ ਛੁਪਾਉਣ ਲਈ ਢੰਗ ਸੋਚਿਆ। ਉਨ੍ਹਾਂ ਕਿਹਾ ਕਿ ਇਹ ਸਿੱਖ ਹੈ, ਇਸ ਨੂੰ ਹਜੂਮ ਨੇ ਨਹੀਂ ਛੱਡਣਾ। ਇਸ ਲਈ ਅੱਜ ਅਸੀਂ ਗੁਰਿੰਦਰ ਸਿੰਘ ਨੂੰ ਆਪਣੇ ਨਾਲ ਲੈ ਚੱਲੀਏ। ਰਾਤ ਨੂੰ ੯ ਕੁ ਵਜੇ ਸਾਨੂੰ ਖ਼ਬਰ ਲੱਗੀ ਕਿ ਗੁਰਿੰਦਰ ਸਿੰਘ ਸੁਰੱਖਿਅਤ ਹੈ ਤੇ ਮੁਸਲਮਾਨ ਉਸ ਨੂੰ ਅਗਲੀ ਸਵੇਰ ੫ ਵਜੇ ਸੁਰੱਖਿਅਤ ਸਾਡੇ ਘਰ ਛੱਡ ਗਏ।

੧ ਨਵੰਬਰ ਵਾਲੇ ਦਿਨ ਸਵੇਰੇ ਹੀ ਸਾਡੀਆਂ ਕਿਰਾਏ 'ਤੇ ਦਿੱਤੀਆਂ ਹੋਈਆਂ ਦੁਕਾਨਾਂ ਨੂੰ ਅੱਗ ਲਾਉਣ ਦੀ ਕੋਸ਼ਿਸ਼ ਕੀਤੀ ਗਈ। ਇਸ ਦਿਨ ਸਾਡੇ ਘਰ ਸਾਰਾ ਖਾਣਾ ਬਣਿਆ ਹੋਇਆ ਸੀ ਅਤੇ ਅਸੀਂ ਪਰਸ਼ਾਦਾ ਛਕਣ ਹੀ ਲੱਗੇ ਸੀ ਪਰ ਸਾਨੂੰ ਸਾਰਾ ਦਿਨ ਫੁਲਕਾ ਛਕਣਾ ਵੀ ਨਸੀਬ ਨਾ ਹੋਇਆ। ਹਜੂਮ ਨੇ ਸਾਡੇ ਘਰ ਦੇ ਸਾਹਮਣੇ ਬਣੇ ਗੁਰਦੁਆਰਾ ਸਾਹਿਬ ਨੂੰ ਮਿੱਟੀ ਦਾ ਤੇਲ ਪਾ ਕੇ ਅੱਗ ਲਗਾ ਦਿੱਤੀ। ਇਹ ਮਿੱਟੀ ਦਾ ਤੇਲ ਉਨ੍ਹਾਂ ਨੂੰ ਓਮ ਪ੍ਰਕਾਸ਼ ਡੀਪੂ ਵਾਲਾ, ਬ੍ਰਿਜ ਮੋਹਨ, ਭਗਤ ਸੇਨ, ਬਿੱਲੂ ਬਰਫ ਵਾਲਾ, ਰਾਧੇ ਸ਼ਾਮ, ਮੰਗਲ ਸੇਨ, ਮਿੰਦਰ ਕਚੌਰੀ ਵਾਲੇ ਨੇ ਸਪਲਾਈ ਕੀਤਾ ਤੇ ਹੱਲਾਸ਼ੇਰੀ ਦਿੱਤੀ ਕਿ ਕੋਈ ਸਿੱਖ ਨਾ ਬਚੇ। ਗੁਰਦੁਆਰਾ ਸਾਹਿਬ ਦਾ ਦਰਵਾਜ਼ਾ ਲੱਕੜ ਦਾ ਸੀ। ਅਸੀਂ ਪੰਜ-ਛੇ ਗੁਆਂਢੀ ਗੁਰਦੁਆਰਾ ਸਾਹਿਬ ਨੂੰ ਬਚਾਉਣ ਲਈ ਇਕੱਠੇ ਹੋ ਗਏ। ਹਜੂਮ ਨੇ ਤੀਲੀ ਜਲਾਈ ਤਾਂ ਮੇਰੇ ਛੋਟੇ ਭਰਾ ਗੁਰਿੰਦਰ ਸਿੰਘ ਨੇ ਆਪਣੀ ਕਮੀਜ਼ ਉਤਾਰ ਕੇ ਉਸ ਤੀਲੀ ਉੱਤੇ ਸੁੱਟ ਕੇ ਤੀਲੀ ਨੂੰ ਬੁਝਾਉਣ ਦਾ ਯਤਨ ਕੀਤਾ। ਇਕ ਹੋਰ ਸਿੱਖ ਨੇ ਇਕ ਕੰਬਲ ਲਿਆ ਕੇ ਉਸ ਅੱਗ ਉੱਤੇ ਸੁੱਟ ਦਿੱਤਾ। ਗੁਰਦੁਆਰਾ ਸਾਹਿਬ ਦੇ ਅੱਗੇ ਪਾਣੀ ਦਾ ਚੁਬੱਚਾ ਸੀ। ਅਸੀਂ ਉਸ ਵਿੱਚੋਂ ਪਾਣੀ ਕੱਢ ਕੇ ਦਰਵਾਜ਼ੇ ਉੱਤੇ ਪਾਉਣਾ ਸ਼ੁਰੂ ਕਰ ਦਿੱਤਾ। ਅਸੀਂ ਸਾਰਿਆਂ ਨੇ ਆਪਣੀਆਂ-ਆਪਣੀਆਂ ਸ੍ਰੀ ਸਾਹਿਬ ਕੱਢ ਲਈਆਂ ਜਿਸ ਨਾਲ ਹਜੂਮ ਡਰ ਕੇ ਭੱਜ ਗਿਆ। ਅਸੀਂ ਗੁਰਦੁਆਰਾ ਸਾਹਿਬ ਦੇ ਅੰਦਰ ਜਾ ਕੇ ਅਨਾਊਂਸਮੈਂਟ ਕੀਤੀ ਕਿ ਸਿੱਖੋ! ਸਾਡਾ ਧਰਮ ਅਸਥਾਨ ਖ਼ਤਮ ਹੋਣ ਵਾਲਾ ਹੈ ਜਿਸ ਨੇ ਵੀ ਆਪਣੇ ਗੁਰਦੁਆਰਾ ਸਾਹਿਬ ਨੂੰ ਬਚਾਉਣਾ ਹੈ, ਉਹ ਆ ਜਾਵੇ। ਇਹ ਅਨਾਊਂਸਮੈਂਟ ਸੁਣ ਕੇ ੪੦-੫੦ ਲੋਕ ਇਕੱਠੇ ਹੋ ਗਏ। ਉਨ੍ਹਾਂ ਵਿੱਚੋਂ ਫੌਜੀ ਭੁਪਿੰਦਰ ਸਿੰਘ, ਸ. ਪੰਮਾ ਸਿੰਘ, ਪ੍ਰਧਾਨ ਸ. ਜੋਗਿੰਦਰ ਸਿੰਘ ਇਨ੍ਹਾਂ ਕੋਲ ਕੁਝ ਹਥਿਆਰ ਵੀ ਸਨ। ਸ. ਪੰਮਾ ਸਿੰਘ ਕੋਲ ਕੁਝ ਅਸਲਾ ਵੀ ਸੀ। ਜਿਨ੍ਹਾਂ ਕੋਲ ਹਥਿਆਰ ਨਹੀਂ ਸਨ, ਉਨ੍ਹਾਂ ਨੇ ਰੋੜੇ-ਵੱਟੇ ਹੀ ਚੁੱਕ ਲਏ। ਅਸੀਂ ਸਾਰੇ ਗੁਰਦੁਆਰਾ ਸਾਹਿਬ ਦੀ ਸਭ ਤੋਂ ਉੱਪਰਲੀ ਮੰਜ਼ਲ 'ਤੇ ਚਲੇ ਗਏ। ਸਾਨੂੰ ਚਾਰੇ ਪਾਸਿਓਂ ੨੦੦-੩੦੦ ਦੇ ਹਜੂਮ ਨੇ ਘੇਰ ਲਿਆ। ਉਨ੍ਹਾਂ ਕੋਲ ਲੋਹੇ ਦੀਆਂ ਰਾਡਾਂ, ਸਰੀਏ, ਮਿੱਟੀ ਦੇ ਤੇਲ ਦੀਆਂ ਕੈਨੀਆਂ ਸਨ। ਪਰ ਅਸੀਂ ਇਹ ਸਭ ਵੇਖ ਕੇ ਡੋਲੇ ਨਹੀਂ। ਅਸੀਂ ਸੋਚਿਆ ਕਿ ਜੇਕਰ

ਗੁਰਦੁਆਰਾ ਸਾਹਿਬ ਹੀ ਨਹੀਂ ਰਿਹਾ ਤਾਂ ਸਾਡੇ ਜਿਉਣ ਦਾ ਕੀ ਮਕਸਦ? ਆਪਣਾ ਗੁਰਦੁਆਰਾ ਸਾਹਿਬ ਬਚਾਵਾਂਗੇ ਤਾਂ ਹੀ ਤਾਂ ਅਸੀਂ ਬਚਾਂਗੇ। ਸਵੇਰੇ ੮-੯ ਵਜੇ ਤੋਂ ਲੈ ਕੇ ਸ਼ਾਮ ੩-੪ ਵਜੇ ਤਕ ਅਸੀਂ ਇਸੇ ਤਰ੍ਹਾਂ ਮੁਕਾਬਲਾ ਕਰਦੇ ਰਹੇ। ਇਸ ਦੌਰਾਨ ੧੨ ਕੁ ਵਜੇ ਪੁਲਿਸ ਆਈ। ਪੁਲਿਸ ਅੱਗੇ-ਅੱਗੇ ਸੀ ਤੇ ਹਜੂਮ ਪਿੱਛੇ-ਪਿੱਛੇ ਸੀ। ਅਸੀਂ ਸੋਚਿਆ ਕਿ ਪੁਲਿਸ ਸਾਡੀ ਮਦਦ ਕਰੇਗੀ। ਪਰ ਪੁਲਿਸ ਨੇ ਸਾਡੇ ਘਰ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਜਦੋਂ ਸਾਡੇ ਘਰੋਂ ਪੁਲਿਸ ਨੂੰ ਕੋਈ ਹਥਿਆਰ ਨਾ ਮਿਲਿਆ ਤਾਂ ਪੁਲਿਸ ਨੇ ਹਜੂਮ ਵਿੱਚੋਂ ੮-੯ ਬੰਦੇ ਓਮ ਪ੍ਰਕਾਸ਼, ਮੰਗਲ ਸੇਨ, ਭਗਤ ਸੇਨ, ਬਿੱਲੂ ਬਰਫ ਵਾਲਾ, ਰਾਧੇ ਸ਼ਾਮ ਅਤੇ ਬ੍ਰਿਜ ਮੋਹਨ ਨੂੰ ਲਿਆ ਕੇ ਸਾਡੇ ਘਰ ਨੂੰ ਅੱਗ ਲਗਵਾ ਦਿੱਤੀ। ਮੇਰੇ ਅਤੇ ਮੇਰੇ ਭਰਾ ਗੁਰਿੰਦਰ ਸਿੰਘ ਕੋਲ ਇਕ-ਇਕ ਕਿਰਪਾਨ ਗਾਤਰੇ ਵਾਲੀ ਹੀ ਸੀ। ਅਸੀਂ ਅੱਗੇ ਹੋ ਕੇ ਆਪਣੇ ਘਰ ਨੂੰ ਬਚਾਉਣ ਦਾ ਯਤਨ ਕੀਤਾ। ਪੁਲਿਸ ਦੀ ਸ਼ਹਿ 'ਤੇ ਉਨ੍ਹਾਂ ਨੇ ਸਾਡੇ ਉੱਤੇ ਹਮਲਾ ਕਰ ਦਿੱਤਾ। ਮੈਂ ਆਪਣੇ ਘਰ ਦੇ ਸੋਫੇ ਵਿੱਚੋਂ ਤਿੰਨ ਫੁੱਟੀ ਕਿਰਪਾਨ ਕੱਢ ਲਈ। ਗਤਕੇ ਦਾ ਜੰਗਜੂ ਹੁਨਰ ਜਾਣਦਾ ਹੋਣ ਕਾਰਨ ਮੈਂ ਇਹ ਕਿਰਪਾਨ ਘੁਮਾਈ। ਇਹ ਵੇਖ ਕੇ ਪੁਲਿਸ ਵਾਲਿਆਂ ਨੇ ਬੰਦੂਕਾਂ ਮੇਰੇ ਵੱਲ ਕਰ ਲਈਆਂ ਤੇ ਗੋਲੀਆਂ ਚਲਾ ਦਿੱਤੀਆਂ। ਇਕ ਗੋਲੀ ਮੇਰੀ ਬਾਂਹ 'ਤੇ ਵੱਜੀ। ਹਜੂਮ ਨੇ ਸਾਡੇ ਉੱਤੇ ਪੱਥਰ ਵੀ ਮਾਰੇ ਜਿਨ੍ਹਾਂ ਵਿੱਚੋਂ ਇਕ ਪੱਥਰ ਮੇਰੇ ਨੱਕ 'ਤੇ ਵੱਜਾ। ਮੇਰੇ ਨੱਕ ਦੀ ਹੱਡੀ ਟੁੱਟ ਗਈ ਤੇ ਮੈਂ ਬੇਹੋਸ਼ ਹੋ ਕੇ ਡਿੱਗ ਗਿਆ। ਪੁਲਿਸ ਵਾਲਿਆਂ ਨੇ ਮੈਨੂੰ ਬੁਰੀ ਤਰ੍ਹਾਂ ਪੱਗ ਸਮੇਤ ਘੜੀਸਿਆ ਤੇ ਮੇਰੇ ਸਿਰ ਦੀ ਬੁਰੀ ਹਾਲਤ ਹੋ ਗਈ। ਸਾਡੇ ਪਰਵਾਰ ਦੇ ਮੈਂਬਰ, ਸਾਡੇ ਘਰ ਦੀ ਬੈਕ ਸਾਈਡ 'ਤੇ ਸਾਡੇ ਚਾਚੇ ਦੇ ਘਰ ਵਿਚ ਬੈਠੇ ਸਨ। ਉਹ ਉੱਥੇ ਸੁਰੱਖਿਅਤ ਸਨ। ਸਾਡਾ ਘਰ ਤਾਂ ਬੁਰੀ ਤਰ੍ਹਾਂ ਤਹਿਸ-ਨਹਿਸ ਹੋ ਚੁੱਕਾ ਸੀ। ਪੁਲਿਸ ਨੇ ਮੈਨੂੰ ਮਰਿਆ ਸਮਝ ਕੇ ਤੇ ਮੇਰੇ ਭਰਾ ਗੁਰਿੰਦਰ ਸਿੰਘ ਨੂੰ ਫੱਟੜ ਹੋਇਆ ਸਮਝ ਕੇ ਜੀਪ ਵਿਚ ਪਾ ਲਿਆ ਤੇ ਹਸਪਤਾਲ ਵੱਲ ਨੂੰ ਲੈ ਤੁਰੇ। ਜੀਪ ਵਿਚ ਪਾ ਕੇ ਉਨ੍ਹਾਂ ਨੇ ਸਾਨੂੰ ਮੁਰਦਾ ਸਮਝ ਕੇ ਸਾਡੇ ਉੱਤੇ ਪੈਰ ਰੱਖੇ ਹੋਏ ਸਨ। ਰਸਤੇ ਵਿਚ ਅਸੀਂ ਦੇਖਿਆ ਕਿ ਲਾਸ਼ਾਂ ਦੇ ਗਲਾਂ ਵਿਚ ਟਾਇਰ ਬਲ ਰਹੇ ਸਨ। ਇਹ ਸਭ ਦੇਖ ਕੇ ਸਾਡਾ ਦਿਲ ਕੰਬ ਗਿਆ। ਚਾਰ-ਪੰਜ ਵਜੇ ਦੇ ਕਰੀਬ ਸਾਨੂੰ ਹਸਪਤਾਲ ਪਹੁੰਚਾਇਆ ਗਿਆ। ਇਸ ਹਸਪਤਾਲ ਦਾ ਨਾਂ ਬਾੜਾ ਹਿੰਦੂ ਰਾਓ ਸੀ ਜੋ ਸਬਜ਼ੀ ਮੰਡੀ ਵਿਚ ਸੀ। ਹਸਪਤਾਲ ਦੇ ਅੰਦਰ ਅਸੀਂ ਲਾਸ਼ਾਂ ਦੇ ਢੇਰਾਂ ਦੇ ਢੇਰ ਦੇਖੇ। ਕਈ ਸਿੰਘਾਂ ਨੂੰ ਪਾਣੀ ਵੀ ਨਸੀਬ ਨਾ ਹੋਇਆ ਤੇ ਉਨ੍ਹਾਂ ਨੇ ਦਮ ਤੋੜ ਦਿੱਤਾ। ਮੈਨੂੰ ਡੈੱਡਬਾਡੀ ਸਮਝ ਕੇ ਲਾਸ਼ਾਂ ਦੇ ਢੇਰ ਵਿਚ ਸੁੱਟ ਦਿੱਤਾ ਗਿਆ। ਮੇਰੇ ਛੋਟੇ ਭਰਾ ਗੁਰਿੰਦਰ ਸਿੰਘ ਨੇ ਮੈਨੂੰ ਲਾਸ਼ਾਂ ਦੇ ਢੇਰ ਵਿੱਚੋਂ ਕਢਵਾਉਣ ਲਈ ਨਰਸ ਦੇ ਕਈ ਤਰਲੇ ਕੀਤੇ ਕਿ ਭੈਣ ਜੀ, ਮੇਰੇ ਭਰਾ ਨੂੰ ਬਚਾ ਲਓ। ਤੁਹਾਡੀ ਕਿਰਪਾ ਨਾਲ ਉਹ ਬਚ ਸਕਦਾ ਹੈ, ਉਸ ਨੂੰ ਕੱਢ ਲਿਆਓ। ਮੇਰੇ ਭਰਾ ਗੁਰਿੰਦਰ ਸਿੰਘ ਦੇ ਇੰਨੇ ਤਰਲੇ ਕਰਨ 'ਤੇ ਨਰਸ ਨੇ ਮੇਰੀ ਨਬਜ਼ ਵੇਖੀ। ਬਸ ਮੇਰੇ

ਮੂੰਹ ਦੀ ਹੀ ਬੁਰੀ ਹਾਲਤ ਸੀ, ਬਾਕੀ ਸਰੀਰ ਠੀਕ ਸੀ। ਮੇਰੇ ਮੂੰਹ ਦੀ ਹਾਲਤ ਇੰਨੀ ਜ਼ਿਆਦਾ ਖਰਾਬ ਸੀ ਕਿ ਇੰਨ੍ਹੇ ਸਾਲ ਬੀਤ ਜਾਣ ਦੇ ਬਾਵਜੂਦ ਅੱਜ ਵੀ ਮੇਰੇ ਨੱਕ ਦੀ ਦਵਾਈ ਚਲਦੀ ਹੈ। ਨਰਸ ਨੇ ਮੈਨੂੰ ਲਾਸ਼ਾਂ ਵਿੱਚੋਂ ਕਢਵਾਇਆ। ਬਾਅਦ ਵਿਚ ਮੇਰਾ ੮ ਦਿਨ ਇਲਾਜ ਚਲਦਾ ਰਿਹਾ। ਸਾਡੇ ਨਾਲ ਦੋ ਹੋਰ ਸਿੱਖ ਸਨ ਜੋ ਪਿਉ-ਪੁੱਤਰ ਸਨ। ਉਹ ਹੈਰਾਨ ਸਨ ਕਿ ਇੰਨੀਆਂ ਸੱਟਾਂ ਲੱਗਣ ਦੇ ਬਾਵਜੂਦ ਅਸੀਂ ਬਚ ਕਿਵੇਂ ਗਏ। ਉਸ ਹਸਪਤਾਲ ਵਿਚ ਸਿੱਖ ਕੋਈ ਟਾਵਾਂ-ਟਾਵਾਂ ਹੀ ਸੀ।

੧ ਨਵੰਬਰ ਤੋਂ ੬ ਨਵੰਬਰ ਤਕ ਸਾਡੇ ਪਿਤਾ ਜਥੇਦਾਰ ਜੋਗਿੰਦਰ ਸਿੰਘ ਜੀ ਨੇ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਹਿਫਾਜ਼ਤ ਕੀਤੀ। ਜਿੱਧਰੋਂ ਵੀ ਹਮਲਾਵਰ ਆਉਂਦੇ, ਉਹ ਫਾਇਰ ਕਰ ਦਿੰਦੇ।

੬ ਨਵੰਬਰ ੧੯੮੪ ਨੂੰ ਸਾਡੇ ਪਿਤਾ ਜਥੇਦਾਰ ਜੋਗਿੰਦਰ ਸਿੰਘ ਜੀ ਨੂੰ ਦੇਸ਼ ਦੇ ਰਾਸ਼ਟਰਪਤੀ ਗਿਆਨੀ ਜੈਲ ਸਿੰਘ ਮਿਲੇ। ਜਦ ਫ਼ਤਹ ਸਾਂਝੀ ਕੀਤੀ ਤੇ ਮੇਰੇ ਪਿਤਾ ਜੀ ਹੁਬਕੀਂ ਰੋਣ ਲੱਗੇ ਕਿ ਗਿਆਨੀ ਜੀ, ਮੇਰਾ ਪਰਵਾਰ ਪਤਾ ਨਹੀਂ ਕਿੱਥੇ ਹੈ? ਉਨ੍ਹਾਂ ਹੌਂਸਲਾ ਦਿੱਤਾ ਕਿ ਜਥੇਦਾਰ ਜੀ, ਤੁਸੀਂ ਹੌਂਸਲਾ ਰੱਖੋ, ਗੁਰੂ ਭਲੀ ਕਰੇਗਾ! ਤੁਸੀਂ ਮੇਰੀ ਗੱਡੀ ਤੇ ਦੋ ਗੰਨਮੈਨ ਲੈ ਜਾਵੋ ਅਤੇ ਆਪਣੇ ਪਰਵਾਰ ਦੀ ਹਸਪਤਾਲਾਂ ਵਿਚ ਭਾਲ ਕਰੋ। ਸਾਡੇ ਪਿਤਾ ਜੀ ਸਾਡੇ ਕੋਲ ਹਸਪਤਾਲ ਆਏ। ਮੇਰੀ ਹਾਲਤ ਬਹੁਤ ਹੀ ਮਾੜੀ ਸੀ। ਸਾਰੇ ਸਰੀਰ ਅਤੇ ਮੂੰਹ 'ਤੇ ਪੱਟੀਆਂ ਵਗੈਰਾ ਵੀ ਬੱਝੀਆਂ ਸਨ। ਸਾਡੀ ਖ਼ਬਰ ਲੈ ਕੇ ਫਿਰ ਕੈਂਪ ਵਿਚ ਚਲੇ ਗਏ। ੮-੧੧-੧੯੮੪ ਨੂੰ ਡਾਕਟਰਾਂ ਨੇ ਸਾਨੂੰ ਜਬਰਦਸਤੀ ਛੁੱਟੀ ਦੇ ਦਿੱਤੀ। ਕਹਿੰਦੇ ਕਿ ਤੁਸੀਂ ਜਾਓ, ਠੀਕ ਹੋ ਜਦ ਕਿ ਮੇਰੇ ਮੂੰਹ ਦੀ ਹਾਲਤ ਬਹੁਤ ਮਾੜੀ ਸੀ।

ਸਾਡਾ ਘਰ ਤਾਂ ਹੁਣ ਰਿਹਾ ਹੀ ਨਹੀਂ ਸੀ। ਹੁਣ ਤਕ ਤਾਂ ਸਾਡਾ ਨਾਂ ਵੀ ਸ਼ਹੀਦਾਂ ਵਿਚ ਦਰਜ ਕਰ ਦਿੱਤਾ ਗਿਆ। ਸਾਡੇ ਪਿਤਾ ਜੀ ਦਾ ਅਤਾ-ਪਤਾ ਨਹੀਂ ਸੀ ਲੱਗ ਰਿਹਾ। ਗੁਰਦੁਆਰਾ ਰਕਾਬ ਗੰਜ ਸਾਹਿਬ ਵਿਖੇ ਜਥੇਦਾਰ ਜੋਗਿੰਦਰ ਸਿੰਘ ਜੀ ਨੇ ਵੇਖਿਆ ਕਿ ਕਮਲ ਨਾਥ ਨੇ ਅਗਵਾਈ ਕੀਤੀ ਹੈ ਕਿ ਸਿੱਖਾਂ ਨੂੰ ਮਾਰ ਦਿਓ, ਇਕ ਵੀ ਸਿੱਖ ਨਹੀਂ ਬਚਣਾ ਚਾਹੀਏ। ਉਹ ਕਈ ਦਿਨ ਘਰ ਨਹੀਂ ਸੀ ਆਏ। ਮੈਨੇਜਰ ਸ. ਗੁਰਦਿਆਲ ਸਿੰਘ ਦੇ ਪੁੱਤਰ ਸ. ਜੱਗਾ ਸਿੰਘ ਕੋਲ ਇਕ ਗੰਨ ਸੀ। ਉਨ੍ਹਾਂ ਨੇ ਪਿਤਾ ਜੀ ਨਾਲ ਸਕਿਉਰਟੀ ਗਾਰਡ ਵੀ ਰੱਖ ਦਿੱਤੇ। ਇੱਥੇ ਅਸੀਂ ਗੁਰਦੁਆਰਾ ਰਕਾਬ ਗੰਜ ਵਿਚ ਦਿੱਲੀ ਕਮੇਟੀ ਵੱਲੋਂ ਪੀੜਤਾਂ ਲਈ ਲਗਾਏ ਕੈਂਪ ਵਿਚ ਸਾਂ। ਦਾਲ-ਫੁਲਕਾ ਆਦਿ ਨਸੀਬ ਹੁੰਦਾ ਰਿਹਾ। ਸਾਨੂੰ ਇੱਥੇ ਕੈਂਪ ਵਿਚ ਭਾਂਡੇ ਆਦਿ ਵੀ ਮਿਲੇ। ਇੱਥੇ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਅਧਿਕਾਰੀ ਸ. ਜੋਗਿੰਦਰ ਸਿੰਘ, ਸ. ਸਤਿਬੀਰ ਸਿੰਘ ਅਤੇ ਸ. ਦਿਲਬਾਗ ਸਿੰਘ ਸਾਡਾ ਪਤਾ ਲੈਣ ਆਏ। ੧੨ ਨਵੰਬਰ ੧੯੮੪ ਦੀ ਰਾਤ ਨੂੰ ਅਸੀਂ ਦਿੱਲੀ ਛੱਡਣ ਦੀ ਤਿਆਰੀ ਕੀਤੀ ਅਤੇ ਸ੍ਰੀ ਅੰਮ੍ਰਿਤਸਰ

ਆ ਗਏ। ਸ੍ਰੀ ਅੰਮ੍ਰਿਤਸਰ ਆ ਕੇ ਅਸੀਂ ਗੁਰੂ ਰਾਮਦਾਸ ਸਰਾਂ ਵਿਚ ੧੫ ਕੁ ਦਿਨ ਰਹੇ। ਫਿਰ ਅਸੀਂ ਸ਼੍ਰੋਮਣੀ ਕਮੇਟੀ ਦਾ ਕਾਰਡ ਬਣਾਇਆ ਜਿਸ 'ਤੇ ਸਾਨੂੰ ੧੫੦੦/– ਰੁਪਿਆ, ਬਿਸਤਰੇ ਤੇ ਰਜਾਈਆਂ ਆਦਿ ਦੀ ਸਹਾਇਤਾ ਮਿਲੀ। ਪਿੱਛੋਂ ਕਾਫੀ ਦੇਰ ਅਸੀਂ ਪੰਜਾਬ ਸਿੰਘ ਨਾਂ ਦੀ ਗਲੀ ਵਿਚ ਕਿਰਾਏ 'ਤੇ ਰਹੇ। ਕੁਝ ਸਾਲ ਅਸੀਂ ਰਣਜੀਤ ਐਵੀਨਿਊ ਵਿਚ ਵੀ ਰਹੇ। ਇਸ ਦੌਰਾਨ ਅਸੀਂ ਤੇਜ ਨਗਰ ਚੌਂਕ ਵਿਚ ਚੱਕੀ ਦਾ ਰੁਜ਼ਗਾਰ ਕਰਦੇ ਰਹੇ। ਫੇਰ ਸ. ਸੁਰਜੀਤ ਸਿੰਘ ਬਰਨਾਲਾ ਨੇ ਸਾਨੂੰ ਸਰਕਾਰੀ ਨੌਕਰੀ ਦਿਵਾ ਦਿੱਤੀ।

■

## ...ਚੁਰਾਸੀ ਵਿਚ ਮੇਰੀ ਜਾਨ ਕਿਵੇਂ ਬਚੀ?

*(ਸਫ਼ਾ ੧੩ ਦਾ ਬਾਕੀ ਹਿੱਸਾ)*

ਹਸਪਤਾਲ ਵਾਲਿਆਂ ਨੇ ਲੜਕੇ ਦੇ ਸਿਰ 'ਤੇ ਰਜਾਈ ਸਿਉਣ ਵਾਲੀ ਕੰਧੂਈ ਨਾਲ ਟਾਂਕੇ ਲਾ ਦਿੱਤੇ। ਉਹ ਵਿਚਾਰਾ ਤੜਫਦਾ ਰਿਹਾ। ਹਸਪਤਾਲ ਵਿਚ ਸਾਨੂੰ ਪਤਾ ਲੱਗਾ ਕਿ ਹਸਪਤਾਲ ਵਾਲੇ ਗੋਲੀਆਂ ਖਵਾ ਕੇ ਮੌਤ ਦੇ ਘਾਟ ਉਤਾਰ ਦਿੰਦੇ ਹਨ। ਸਾਨੂੰ ਇਸ ਗੱਲ ਦਾ ਪਤਾ ਹੋਣ ਕਰਕੇ, ਅਸੀਂ ਦੋਵਾਂ ਨੇ ਡਰਦਿਆਂ ਹੋਇਆਂ ਗੋਲੀਆਂ ਨਾ ਖਾਧੀਆਂ। ਜਦੋਂ ਉਸ ਲੜਕੇ ਦੇ ਘਰਦਿਆਂ ਨੂੰ ਪਤਾ ਲੱਗਾ ਤਾਂ ਉਹ ਆਪਣੇ ਬੱਚੇ ਨੂੰ ਮਿਲਣ ਆਈ. ਐਸ. ਆਈ. ਹਸਪਤਾਲ ਆਏ। ਉਨ੍ਹਾਂ ਦੇ ਜ਼ਰ੍ਹੀਏ ਮੈਂ ਆਪਣੇ ਘਰਦਿਆਂ ਤਕ ਰੁੱਕਾ ਪਹੁੰਚਾਉਣ ਦਾ ਯਤਨ ਕੀਤਾ। ਮੈਂ ਇਸ ਰੁੱਕੇ ਵਿਚ ਆਪਣੇ ਜ਼ਿੰਦਾ ਹੋਣ ਦਾ ਸਬੂਤ ਦਿੱਤਾ। ਉਨ੍ਹਾਂ ਨੇ ਉਹ ਰੁੱਕਾ ਸ਼ਾਇਦ ਲੇਟ ਪਹੁੰਚਾਇਆ, ਕਿਉਂਕਿ ਮੇਰੇ ਰੁੱਕੇ ਦੇ ਪਹੁੰਚਣ ਤਕ ਮੇਰਾ ਭੋਗ ਵੀ ਪੈ ਚੁੱਕਾ ਸੀ। ਉਹ ਜਗ੍ਹਾ ਜਿੱਥੇ ਮੈਂ ਦੁਕਾਨਾਂ ਬਣਾ ਰਿਹਾ ਸੀ, ਕੋਈ ਪੰਜ ਕੁ ਲੱਖ ਦੇ ਮੁੱਲ ਦੀ ਸੀ ਜੋ ਮੈਂ ਜਲਦਬਾਜ਼ੀ ਵਿਚ ਸਵਾ ਲੱਖ ਵਿਚ ਹੀ ਵੇਚ ਦਿੱਤੀ। ਇਸ ਪਿੱਛੋਂ ਮੇਰਾ ਦਿੱਲੀ ਰਹਿਣ ਦਾ ਮਨ ਨਾ ਕੀਤਾ ਅਤੇ ਮੈਂ ਸ੍ਰੀ ਅੰਮ੍ਰਿਤਸਰ ਆ ਗਿਆ। ਸ੍ਰੀ ਅੰਮ੍ਰਿਤਸਰ ਆ ਕੇ ਮੈਂ ਇਕ ਹੋਟਲ ਵਿਚ ਭਾਂਡੇ ਮਾਂਜਣ ਦਾ ਕੰਮ ਕੀਤਾ। ਮੈਨੂੰ ਜਦੋਂ ਵੀ ਦਿੱਲੀ ਦਾ ਦ੍ਰਿਸ਼ ਯਾਦ ਆਉਣਾ ਤਾਂ ਮੈਂ ਪਰੇਸ਼ਾਨ ਹੋ ਉੱਠਣਾ ਤਾਂ ਮਾਲਕ ਨੇ ਆਖਣਾ, 'ਭਾਂਡੇ ਮਾਂਜ... ਬਹਿ ਕਿਉਂ ਗਿਆ ਏਂ..... ਦਿੱਲੀ ਤਾਂ ਤੂੰ ਛੱਡ ਆਇਐਂ.. ਹੁਣ ਨਹੀਂ ਦਿੱਲੀ ਵਾਲਿਆਂ ਨੇ ਵੜਨ ਦੇਣਾ। ਤੂੰ ਅੰਮ੍ਰਿਤਸਰੋਂ ਦਿੱਲੀ ਨਹੀਂ ਜਾ ਸਕਦਾ... ਤਨਖਾਹ ਲੈਣੀ ਹੈ ਕਿ ਨਹੀਂ... ਕੰਮ ਕਰ ਕੰਮ..' ਫਿਰ ਮੈਂ ਉਸੇ ਤਰ੍ਹਾਂ ਹੀ ਪਰੇਸ਼ਾਨੀ ਵਿਚ ਕੰਮ ਕਰਨ ਲੱਗ ਪੈਣਾ। ਦਿੱਲੀ ਦੇ ਤਿਲਕ ਨਗਰ ਅਤੇ ਸ਼ਿਵ ਨਗਰ ਦੀ ਗਲੀ ਨੰ: ੨੧ ਵਿਚ ਵੀ ਮੇਰਾ ਮਕਾਨ ਸੀ। ਸ੍ਰੀ ਅੰਮ੍ਰਿਤਸਰ ਵਿਚ ਮੈਂ ਨੌਕਰੀ ਕਰਨ ਤੋਂ ਇਲਾਵਾ ਬੁਨੈਣਾਂ, ਰੁਮਾਲ ਆਦਿ ਵੀ ਵੇਚੇ। ਫਿਰ ਮੈਨੂੰ ਸ੍ਰੀ ਅੰਮ੍ਰਿਤਸਰ ਦੀ ਸ਼ਹੀਦ ਮਾਰਕੀਟ ਵਿਚ ਦੁਕਾਨ ਮਿਲ ਗਈ, ਜਿਸ ਨਾਲ ਹੁਣ ਗੁਜ਼ਾਰਾ ਚੱਲ ਰਿਹਾ ਹੈ।

■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਰਬਪੱਖੀ ਵਿਚਾਰਧਾਰਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਇਸ ਪ੍ਰਿਥਵੀ 'ਤੇ ਜਦੋਂ ਵੀ ਧਰਮ ਅਤੇ ਸਮਾਜਿਕ ਢਾਂਚੇ ਵਿਚ ਗਿਰਾਵਟ ਆਈ ਹੈ ਉਦੋਂ ਹੀ ਇੱਥੇ ਕਿਸੇ ਨਾ ਕਿਸੇ ਤਰ੍ਹਾਂ ਇਨਕਲਾਬ ਆਉਂਦੇ ਰਹੇ ਹਨ। ਜਿੰਨੇ ਵੀ ਪਰਿਵਰਤਨ ਪ੍ਰਿਥਵੀ 'ਤੇ ਹੁੰਦੇ ਰਹੇ ਹਨ ਇਹ ਕਿਸੇ ਇਕ ਪੱਖ ਤੋਂ ਅਤੇ ਸੀਮਤ ਖੇਤਰ ਵਿਚ ਹੀ ਹੋਏ ਹਨ। ਕਿਸੇ ਪੀਰ ਪੈਗ਼ੰਬਰ ਨੇ ਸਮੁੱਚੀ ਮਨੁੱਖਤਾ ਤੇ ਜੀਵਨ ਦੇ ਸਾਰੇ ਪੱਖਾਂ ਨੂੰ ਆਪਣੇ ਘੇਰੇ ਵਿਚ ਨਹੀਂ ਲਿਆਂਦਾ। ਸ੍ਰੀ ਗੁਰੂ ਨਾਨਕ ਦੇਵ ਜੀ ਹੀ ਇਕ ਅਜਿਹੇ ਮਹਾਨ ਕ੍ਰਾਂਤੀਕਾਰੀ ਧਾਰਮਿਕ ਆਗੂ ਸਨ ਜਿਨ੍ਹਾਂ ਦੀ ਵਿਚਾਰਧਾਰਾ ਸਮੇਂ, ਸਥਾਨ ਅਤੇ ਵਿਸ਼ੇ ਵਸਤੂ ਦੇ ਪੱਖ ਤੋਂ ਬਹੁਤ ਵਿਸ਼ਾਲ ਤੇ ਵਿਸ਼ਵ-ਵਿਆਪੀ ਘੇਰੇ ਵਾਲੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਮਨੁੱਖਾਂ ਨੂੰ ਇਕ ਮੁਕੰਮਲ ਫ਼ਲਸਫ਼ਾ ਦਿੱਤਾ ਜਿਸ ਦਾ ਉਦੇਸ਼ ਮਨੁੱਖ ਦੀ ਸੰਪੂਰਨ ਕਾਇਆ ਕਲਪ ਕਰਨਾ ਅਤੇ ਸਰਬਪੱਖੀ ਇਨਕਲਾਬ ਲਿਆਉਣਾ ਸੀ। ਸਮੇਂ ਦੇ ਸਾਧਨਾਂ ਨੂੰ ਧਿਆਨ ਵਿਚ ਰੱਖਦੇ ਹੋਏ ਵੇਖੀਏ ਤਾਂ ਉਨ੍ਹਾਂ ਨੇ ਬਹੁਤ ਦੂਰ-ਦੂਰ ਤਕ ਜਾ ਕੇ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕੀਤਾ। ਉਨ੍ਹਾਂ ਦੀ ਵਿਚਾਰਧਾਰਾ ਇੰਨੀ ਸ਼ਕਤੀਸ਼ਾਲੀ ਸੀ ਕਿ ਇਹ ਨਿਰੰਤਰ ਵਿਕਾਸਸ਼ੀਲ ਤੇ ਸੰਘਰਸ਼ਸ਼ੀਲ ਰਹੀ ਹੈ। ਸਮੇਂ ਤੇ ਸਥਾਨ ਕਰਕੇ ਕਿਸੇ ਵੀ ਹੋਰ ਗੁਰੂ, ਪੀਰ ਪੈਗ਼ੰਬਰ ਦਾ ਇਤਿਹਾਸ ਇੰਨਾ ਵਿਸ਼ਾਲ ਅਤੇ ਸੰਘਰਸ਼ਪੂਰਨ ਨਹੀਂ ਹੈ। ਭਾਈ ਗੁਰਦਾਸ ਜੀ ਜਦੋਂ ਗੁਰੂ ਜੀ ਦੇ ਮਹਾਨ ਕਾਰਜਾਂ ਦਾ ਵਰਣਨ ਕਰਦੇ ਹਨ ਤਾਂ ਉਹ ਠੀਕ ਲਿਖਦੇ ਹਨ:

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥* *(ਵਾਰ ੧:੨੪)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਪਿਤਾ ਸ੍ਰੀ ਕਲਿਆਣ ਚੰਦ ਅਤੇ ਮਾਤਾ ਤ੍ਰਿਪਤਾ ਜੀ ਦੇ ਘਰ ਰਾਇ ਭੋਇ ਦੀ ਤਲਵੰਡੀ (ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਨੇ ਜਗਤ ਦੇ ਉਧਾਰ ਵਾਸਤੇ ਇਕ ਵਿਸ਼ਵ-ਵਿਆਪੀ ਤੇ ਕ੍ਰਾਂਤੀਕਾਰੀ ਨਵੀਂ ਵਿਚਾਰਧਾਰਾ ਦਿੱਤੀ। ਇਸ ਵਿਚਾਰਧਾਰਾ ਦੀ ਬੁਨਿਆਦ ਕਿਰਤ ਕਰਨਾ, ਨਾਮ ਜਪਣਾ ਤੇ ਵੰਡ ਛਕਣਾ ਦੇ ਤਿੰਨ ਨੁਕਤਿਆਂ ਵਾਲੇ ਸੁਨਹਿਰੀ ਸਿਧਾਂਤ 'ਤੇ ਆਧਾਰਿਤ ਹੈ। ਅਨੇਕ ਪ੍ਰਕਾਰ ਦੀ ਸਾਧਨਾ, ਭੇਖਾਂ ਅਤੇ ਸਿਧਾਂਤਕ ਵਾਦ-ਵਿਵਾਦ ਨੇ ਧਰਮ ਦੀ ਗੁੱਥੀ ਇੰਨੀ ਗੁੰਝਲਦਾਰ ਕਰ ਦਿੱਤੀ ਸੀ ਕਿ ਸਾਧਾਰਨ ਮਨੁੱਖ ਲਈ ਧਰਮ ਨੂੰ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਸਮਝਣਾ ਅਸੰਭਵ ਹੋ ਗਿਆ ਸੀ। ਇਕ ਸਾਧਾਰਨ ਵਿਅਕਤੀ ਲਈ ਧਰਮ ਸਿਰਫ ਕਰਮਕਾਂਡ ਤਕ ਹੀ ਸੀਮਤ ਹੋ ਕੇ ਰਹਿ ਗਿਆ ਸੀ। ਸਮਾਜਿਕ ਤੌਰ 'ਤੇ ਹਿੰਦੁਸਤਾਨ ਦੇ ਲੋਕ ਜਾਤ-ਪਾਤ, ਊਚ-ਨੀਚ ਅਤੇ ਭੇਦ-ਭਾਵ ਦੇ ਵਿਚਾਰਾਂ ਵਿਚ ਗ੍ਰਸੇ ਹੋਏ ਸਨ। ਇਸ ਤੋਂ ਇਲਾਵਾ ਇਸਲਾਮੀ ਰਾਜ ਨੇ ਹਾਲਾਤ ਹੋਰ ਵੀ ਵਿਗਾੜ ਦਿੱਤੇ ਸਨ। ਸਾਰੇ ਸਮਾਜ ਵਿਚ ਪਾਖੰਡੀ ਤੇ ਦੰਭੀ ਲੋਕਾਂ ਦਾ ਬੋਲ-ਬਾਲਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਆਪਣੀ ਬਾਣੀ ਵਿਚ ਵੀ ਉਸ ਵੇਲੇ ਦੇ ਹਾਲਾਤ ਦਾ ਵਰਣਨ ਕੀਤਾ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਕਾਜ਼ੀ, ਬ੍ਰਾਹਮਣ ਤੇ ਜੋਗੀ ਤਿੰਨੇ ਵਰਗ ਸਮਾਜ 'ਤੇ ਹਾਵੀ ਸਨ ਅਤੇ ਲੋਕਾਂ ਨੂੰ ਭਰਮ-ਜਾਲ ਵਿਚ ਫਸਾ ਕੇ ਲੁੱਟ-ਖਸੁੱਟ ਕਰ ਰਹੇ ਸਨ। ਇਸ ਦੇ ਨਾਲ ਹੀ ਹਾਕਮ ਸ਼੍ਰੇਣੀ ਵੀ ਲੋਕ ਹਿੱਤਾਂ ਦਾ ਖਿਆਲ ਰੱਖਣ ਦੀ ਬਜਾਏ ਜ਼ੁਲਮ ਅਤੇ ਤਸ਼ੱਦਦ ਕਰ ਰਹੀ ਸੀ:

*- ਕਾਦੀ ਕੂੜੁ ਬੋਲਿ ਮਲੁ ਖਾਇ॥*
*ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥*
*ਤੀਨੇ ਓਜਾੜੇ ਕਾ ਬੰਧੁ॥* *(ਪੰਨਾ ੬੬੨)*
*- ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥* *(ਪੰਨਾ ੧੪੫)*

ਅਜਿਹੀ ਸਥਿਤੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵਰਗੀ ਮਹਾਨ ਸ਼ਖ਼ਸੀਅਤ ਦਾ ਪ੍ਰਗਟ ਹੋਣਾ ਪ੍ਰਿਥਵੀ ਉੱਤੇ ਸੂਰਜ ਦੇ ਪ੍ਰਕਾਸ਼ ਹੋਣ ਸਮਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੰਨੀ ਵਿਸ਼ਾਲਤਾ, ਡੂੰਘਾਈ ਤੇ ਦਲੇਰੀ ਨਾਲ ਮਨੁੱਖਤਾ ਨੂੰ ਸੱਚ ਧਰਮ ਦਾ ਗਿਆਨ ਕਰਵਾਇਆ ਹੈ ਉਸ ਤੋਂ ਨਿਰੰਕਾਰ ਨਾਲ ਉਨ੍ਹਾਂ ਦੀ ਅਭੇਦਤਾ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਉਹ ਮੋਹ-ਮਾਇਆ ਤੋਂ ਨਿਰਲੇਪ ਨਿਰੰਕਾਰ ਦਾ ਰੂਪ ਹੋ ਕੇ ਜਗਤ ਵਿਚ ਵਿਚਰੇ ਹਨ:

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*
*(ਪੰਨਾ ੧੩੯੫)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਕਿਸੇ ਖਾਸ ਖਿੱਤੇ ਦੇ ਲੋਕਾਂ ਲਈ ਨਹੀਂ ਸਗੋਂ ਸਰਬ ਮਨੁੱਖਤਾ ਨੂੰ ਉਨ੍ਹਾਂ ਨੇ ਸਾਹਮਣੇ ਰੱਖਿਆ ਹੈ। ਉਨ੍ਹਾਂ ਨੇ ਅਧਿਆਤਮ ਤੋਂ ਇਲਾਵਾ ਸਮਾਜਿਕ, ਰਾਜਨੀਤੀ, ਆਰਥਿਕਤਾ, ਪ੍ਰਕਿਰਤੀ ਆਦਿਕ ਹੋਰ ਬਹੁਤ ਸਾਰੇ ਪੱਖਾਂ ਤੋਂ ਵੀ ਨਵੀਂ ਸੇਧ ਦਿੱਤੀ ਹੈ। ਉਸ ਵੇਲੇ ਦੇ ਸਮਾਜ ਅਤੇ ਧਰਮ ਵਿਚ ਵਿਖਾਵੇ ਤੇ ਫਿਰਕਾਪ੍ਰਸਤੀ ਦਾ ਜ਼ੋਰ ਸੀ। ਮਨੁੱਖ ਜਾਤੀ ਵਿੱਚੋਂ ਮਨੁੱਖਤਾ ਦਾ ਅੰਸ਼ ਅਲੋਪ ਹੋ ਗਿਆ ਸੀ। ਗੁਰੂ ਜੀ ਨੇ ਉੱਚੀ ਅਵਾਜ਼ ਵਿਚ ਇਹ ਐਲਾਨ ਕੀਤਾ:

*ਨਾ ਕੋ ਹਿੰਦੂ ਨਾ ਕੋ ਮੁਸਲਮਾਨ।*

ਉਨ੍ਹਾਂ ਨੇ ਪਰਮਾਤਮਾ ਦੇ ਵੱਖਰੇ-ਵੱਖਰੇ ਸਰੂਪਾਂ ਤੇ ਸੰਕਲਪ ਦੇ ਟਾਕਰੇ 'ਤੇ ਇੱਕੋ ਅਕਾਲ ਪੁਰਖ ਤੇ ਜੂਨੀ ਰਹਿਤ ਨਿਰਾਕਾਰ ਪਰਮਾਤਮਾ ਦੀ ਹੋਂਦ ਦਾ ਗਿਆਨ ਦਿੱਤਾ। ਵੱਖ-ਵੱਖ ਪੂਜਾ-ਅਸਥਾਨਾਂ ਨੂੰ ਮਹੱਤਵ ਦੇਣ ਦੀ ਥਾਂ ਸਾਰੇ ਜਗਤ ਨੂੰ ਪਰਮਾਤਮਾ ਦੀ ਕੋਠੜੀ ਕਿਹਾ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੬੬੩)*

ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ ਜੀ ਨੇ ਪਹਿਲੀ ਵਾਰ ਸ਼ਬਦ- ਗੁਰੂ ਦਾ ਸਿਧਾਂਤ ਦਿੱਤਾ ਹੈ। ਗੁਰਮਤਿ ਅਨੁਸਾਰ ਸ਼ਬਦ ਦੀ ਅਗਵਾਈ ਤੇ ਸਾਧਨਾ ਨਾਲ ਹੀ ਸੁਰਤ ਪਰਮਾਤਮਾ ਦੇ ਮੰਡਲ ਤਕ ਪਹੁੰਚ ਸਕਦੀ ਹੈ। ਸਿੱਧਾਂ ਨਾਲ ਗੋਸ਼ਟ ਕਰਦਿਆਂ ਗੁਰੂ ਜੀ ਨੇ ਸ਼ਬਦ ਨੂੰ ਗੁਰੂ ਕਿਹਾ ਹੈ:

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*
*ਸਬਦੁ ਗੁਰੂ ਸੁਰਤਿ ਧੁਨਿ ਚੇਲਾ॥* *(ਪੰਨਾ ੯੪੩)*

ਪਰਮਾਤਮਾ ਦੇ ਸਬੰਧ ਵਿਚ ਗੁਰੂ ਜੀ ਨੇ ਅਵਤਾਰਵਾਦ, ਮੂਰਤੀ ਪੂਜਾ ਤੇ ਕਰਮਕਾਂਡ ਦਾ ਖੰਡਨ ਕੀਤਾ ਹੈ। ਉਨ੍ਹਾਂ ਨੇ ਪਰਮਾਤਮਾ ਨੂੰ ਸਰਬਵਿਆਪੀ ਮੰਨਿਆ ਹੈ ਤੇ ਫੁਰਮਾਇਆ ਹੈ ਕਿ ਉਸ ਦੀ ਪੂਜਾ ਮਨ ਵਿਚ ਹੀ ਹੋ ਸਕਦੀ ਹੈ, ਬਾਹਰੀ ਸਾਧਨਾਂ ਨਾਲ ਨਹੀਂ:

*ਤੇਰੀ ਮੂਰਤਿ ਏਕਾ ਬਹੁਤੁ ਰੂਪ॥*
*ਕਿਸੁ ਪੂਜ ਚੜਾਵਉ ਦੇਉ ਧੂਪ॥* *(ਪੰਨਾ ੧੧੬੮)*

ਭਾਰਤੀ ਸਮਾਜ ਉਸ ਵੇਲੇ ਚਾਰ ਵਰਣਾਂ ਵਿਚ ਵੰਡਿਆ ਹੋਇਆ ਸੀ। ਵਰਣ-ਵੰਡ ਕਰਕੇ ਹੀ ਲੋਕਾਂ ਵਿਚ ਊਚ-ਨੀਚ ਅਤੇ ਛੂਤ-ਛਾਤ ਦੀ ਭਾਵਨਾ ਭਰੀ ਹੋਈ ਸੀ। ਬ੍ਰਾਹਮਣ ਤੇ ਖੱਤਰੀ ਆਪਣੇ-ਆਪ ਨੂੰ ਉੱਚ ਜਾਤੀ ਦੇ ਅਤੇ ਪਵਿੱਤਰ ਸਮਝਦੇ ਸਨ। ਸ਼ੂਦਰਾਂ ਨੂੰ ਨੀਵਾਂ ਵਰਗ ਅਤੇ ਅਛੂਤ ਸਮਝਿਆ ਜਾਂਦਾ ਸੀ। ਉਨ੍ਹਾਂ ਨੂੰ ਰੱਬੀ ਗਿਆਨ ਦੇ ਯੋਗ ਨਹੀਂ ਸੀ ਸਮਝਿਆ ਜਾਂਦਾ। ਗੁਰੂ ਜੀ ਨੇ ਦੱਸਿਆ ਕਿ ਸਭਨਾਂ ਜੀਵਾਂ ਦੀ ਓਟ ਤੇ ਆਸਰਾ ਇੱਕੋ ਪਰਮਾਤਮਾ ਹੈ:

*ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥* *(ਪੰਨਾ ੮੩)*

ਗੁਰੂ ਜੀ ਨੇ ਮਨੁੱਖਤਾ ਨੂੰ ਮੁਕਤੀ ਦਾ ਸਰਲ ਅਤੇ ਸੌਖਾ ਰਾਹ ਦੱਸਿਆ। ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਉਨ੍ਹਾਂ ਸਮੂਹ ਪ੍ਰਚਲਤ ਕਰਮਕਾਂਡਾਂ ਨੂੰ ਰੱਦ ਕਰਕੇ ਹੁਕਮ/ਰਜ਼ਾ ਵਿਚ ਰਹਿੰਦਿਆਂ, ਗ੍ਰਿਹਸਤੀ ਜੀਵਨ ਜੀਂਦਿਆਂ ਸ਼ਬਦ-ਸੁਰਤਿ ਦੁਆਰਾ ਜੀਵਨ-ਮੁਕਤਿ ਹੋ ਕੇ ਸਚਿਆਰ ਬਣਨ ਦਾ ਸੰਦੇਸ਼ ਦਿੱਤਾ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥* *(ਪੰਨਾ ੧)*

ਆਤਮਿਕ ਵਿਕਾਸ ਦੇ ਸਫਰ ਵਿਚ ਉਨ੍ਹਾਂ ਨੇ ਮਨੁੱਖੀ ਗਿਆਨ ਮਹੱਤਵਹੀਣ ਗੱਲਾਂ ਦੇ ਤੰਗ ਦਾਇਰੇ ਵਿੱਚੋਂ ਕੱਢਣ ਲਈ ਪ੍ਰਕਿਰਤੀ ਦੀ ਵਿਸ਼ਾਲਤਾ ਵੱਲ ਧਿਆਨ ਦਿਵਾਇਆ। ਅੱਜ ਦੁਨੀਆਂ ਦੇ ਵਿਗਿਆਨੀ ਪ੍ਰਕਿਰਤੀ ਦੀ ਅਨੰਤਤਾ ਨੂੰ ਜਾਣਨ ਲਈ ਤੇ ਕੁਦਰਤ ਦੇ ਭੇਦ ਲੱਭਣ ਲਈ ਪੂਰੀ ਵਾਹ ਲਾ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜ ਸਦੀਆਂ ਪਹਿਲਾਂ ਹੀ ਲੱਖਾਂ ਪਾਤਾਲਾਂ, ਆਕਾਸਾਂ ਅਤੇ ਬੇਅੰਤ ਸੂਰਜਾਂ, ਚੰਦਾਂ ਤੇ ਮੰਡਲਾਂ ਬਾਰੇ ਜਾਣਕਾਰੀ ਦੇ ਦਿੱਤੀ ਸੀ:

*– ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥* *(ਪੰਨਾ ੫)*

*– ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥* *(ਪੰਨਾ ੭)*

ਗੁਰੂ ਜੀ ਨੇ ਅਖੌਤੀ ਨੀਚ ਜਾਤ ਕਿਰਤੀ ਵਰਗ ਦੇ ਲੋਕਾਂ ਨਾਲ ਹਮਦਰਦੀ ਤੇ ਸਾਂਝ ਕਾਇਮ ਕੀਤੀ। ਉਨ੍ਹਾਂ ਨੇ ਮਲਕ ਭਾਗੋ ਦੇ ਪੂੜਿਆਂ ਦੀ ਥਾਂ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਉਤਮ ਸਮਝਿਆ ਸੀ। ਨੀਚ ਸਮਝੀ ਜਾਂਦੀ ਜਾਤੀ ਨਾਲ ਸੰਬੰਧਿਤ ਭਾਈ ਮਰਦਾਨੇ ਨੂੰ ਆਪਣਾ ਪੱਕਾ ਸਾਥੀ 'ਭਾਈ' ਬਣਾ ਲਿਆ ਸੀ। ਗੁਰੂ ਜੀ ਨੇ ਜਾਤ ਦੀ ਥਾਂ ਜੋਤ ਨੂੰ ਮਾਨਤਾ ਤੇ ਮਹਾਨਤਾ ਪ੍ਰਦਾਨ ਕੀਤੀ ਤੇ ਫੁਰਮਾਇਆ:

*– ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ ੧੫)*

*– ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥* *(ਪੰਨਾ ੩੪੯)*

ਉਸ ਵੇਲੇ ਸਾਰੇ ਪੂਰਵ ਪ੍ਰਚਲਤ ਧਰਮਾਂ ਨੂੰ ਮੰਨਣ ਵਾਲੇ ਲੋਕਾਂ ਵਿਚ ਫੋਕਟ ਕਰਮਕਾਂਡ ਅਤੇ ਦਿਖਾਵਾ ਛਾਇਆ ਹੋਇਆ ਸੀ ਅਤੇ ਅਨੇਕ ਕੁਰੀਤੀਆਂ ਤੇ ਗਲਤ ਵਿਸ਼ਵਾਸ ਪੈਦਾ ਹੋ ਚੁੱਕੇ ਸਨ। ਗੁਰੂ ਜੀ ਨੇ ਸਭ ਕੁਰੀਤੀਆਂ ਦਾ ਖੰਡਨ ਜ਼ੋਰਦਾਰ ਸ਼ਬਦਾਂ ਵਿਚ ਫੁਰਮਾਇਆ ਹੈ:

*– ਪਾਂਡੇ ਐਸਾ ਬ੍ਰਹਮ ਬੀਚਾਰੁ॥*
*ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥* *(ਪੰਨਾ ੩੫੫)*

*– ਮਰਣਾ ਮੁਲਾ ਮਰਣਾ॥ ਭੀ ਕਰਤਾਰਹੁ ਡਰਣਾ॥੧॥ਰਹਾਉ॥*
*ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥* *(ਪੰਨਾ ੨੪)*

*– ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥......*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥* *(ਪੰਨਾ ੭੩੦)*

ਉਨ੍ਹਾਂ ਨੇ ਤੀਰਥ ਯਾਤਰਾ, ਵਰਤ, ਜਨੇਊ, ਪਿਤਰ-ਪੂਜਾ ਤੇ ਸਰਾਧ ਆਦਿ ਰਸਮਾਂ ਰਾਹੀਂ ਲੋਕਾਂ ਦੀ ਲੁੱਟ ਕਰਨ ਲਈ ਕੀਤੇ ਜਾਣ ਵਾਲੇ ਪਾਖੰਡ ਆਡੰਬਰ ਨੂੰ ਰੱਦ ਕੀਤਾ:

*– ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*

*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥* *(ਪੰਨਾ ੪੭੧)*

*– ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥*
*ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥*
*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*
*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥* *(ਪੰਨਾ ੪੭੨)*

ਆਰਥਿਕ ਪੱਖ ਤੋਂ ਵੀ ਉਸ ਵੇਲੇ ਦਾ ਸਮਾਜ ਡਾਵਾਂ-ਡੋਲ ਸੀ। ਇਸ ਦਾ ਵੱਡਾ ਕਾਰਨ ਉੱਚ ਸ਼੍ਰੇਣੀਆਂ ਤੇ ਹਾਕਮਾਂ ਵੱਲੋ ਂ ਕੀਤੀ ਜਾਂਦੀ ਲੁੱਟ-ਖਸੁੱਟ ਸੀ। ਲੋਕਾਂ ਵਿਚ ਕੰਮ ਕਰਨ ਦੀ ਭਾਵਨਾ ਦੀ ਅਣਹੋਂਦ ਸੀ। ਗੁਰੂ ਜੀ ਨੇ ਲੋਕਾਂ ਦੀ ਲੁੱਟ-ਖਸੁੱਟ ਦੀ ਨਿਖੇਧੀ ਕੀਤੀ ਅਤੇ ਕਿਰਤ ਕਰਨ ਤੇ ਵੰਡ ਛਕਣ ਦੀ ਪ੍ਰੇਰਨਾ ਦਿੱਤੀ ਹੈ:

*– ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥*
*ਰਤੁ ਪਿਤੁ ਕੁਤਿਹੋ ਚਟਿ ਜਾਹੁ॥* *(ਪੰਨਾ ੧੨੮੮)*

*– ਗੁਰੁ ਪੀਰੁ ਸਦਾਏ ਮੰਗਣ ਜਾਇ॥*
*ਤਾ ਕੈ ਮੂਲਿ ਨ ਲਗੀਐ ਪਾਇ॥*
*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

ਉਨ੍ਹਾਂ ਨੇ ਆਪਣੇ ਇਲਾਕੇ ਵਿਚ ਹੀ ਪ੍ਰਚਾਰ ਨਹੀਂ ਕੀਤਾ ਸਗੋਂ ਦੂਰ-ਦੂਰ ਦੇ ਦੇਸ਼ਾਂ ਦਾ ਭ੍ਰਮਣ ਕਰ ਕੇ ਸੱਚ ਦਾ ਸੰਦੇਸ਼ ਸੁਣਾਇਆ। ਪਹਿਲੀ ਉਦਾਸੀ ਵਿਚ ਉਹ ਢਾਕਾ, ਆਸਾਮ ਤਕ ਗਏ। ਦੂਜੀ ਉਦਾਸੀ ਵਿਚ ਉਹ ਲੰਕਾ ਤਕ ਪਹੁੰਚ ਕੇ ਵਾਪਸ ਆਏ। ਤੀਜੀ ਉਦਾਸੀ ਉਨ੍ਹਾਂ ਪੱਛਮੀ ਮੁਲਕਾਂ ਦੀ ਕੀਤੀ। ਇਸ ਦੌਰਾਨ ਉਹ ਪਹਾੜੀ ਇਲਾਕਿਆਂ ਵਿਚ ਤਿੱਬਤ ਤਕ ਗਏ। ਚੌਥੀ ਉਦਾਸੀ ਵਿਚ ਉਹ ਮੱਕਾ ਮਦੀਨਾ, ਬਗਦਾਦ, ਕਾਬਲ ਆਦਿ ਸਥਾਨਾਂ 'ਤੇ ਗਏ। ਆਪਣੀਆਂ ਉਦਾਸੀਆਂ ਦੌਰਾਨ ਉਨ੍ਹਾਂ ਨੇ ਆਪਣੇ-ਆਪਣੇ ਇਲਾਕੇ ਦੇ ਪੰਡਤਾਂ, ਕਾਜ਼ੀਆਂ, ਜੋਗੀਆਂ, ਨਾਥਾਂ, ਵਲੀਆਂ, ਪੀਰ-ਫਕੀਰਾਂ ਨਾਲ ਵਿਚਾਰ ਗੋਸ਼ਟੀਆਂ ਕਰ ਕੇ ਰੱਬ ਦੀ ਸਰਬ ਵਿਆਪਕਤਾ ਤੇ ਸਾਂਝੀਵਾਲਤਾ ਦਾ ਸਿਧਾਂਤ ਸਪਸ਼ਟ ਕੀਤਾ।

ਗੁਰੂ ਜੀ ਮਨੁੱਖੀ ਅਧਿਕਾਰਾਂ ਦੇ ਬਹੁਤ ਵੱਡੇ ਅਲੰਬਰਦਾਰ ਸਨ। ਸੰਸਾਰ ਦੇ ਇਤਿਹਾਸ ਵਿਚ ਅਜਿਹੀ ਭਾਵਨਾ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਹੀ ਦੇਖਣ ਨੂੰ ਮਿਲਦੀ ਹੈ। ਬਾਬਰ ਦੇ ਹਮਲੇ ਵੇਲੇ ਉਨ੍ਹਾਂ ਨੇ ਏਮਨਾਬਾਦ ਵਿਚ ਲੋਕਾਂ 'ਤੇ ਬਹੁਤ ਜ਼ੁਲਮ ਹੁੰਦੇ ਵੇਖੇ। ਗੁਰੂ ਜੀ ਨੇ ਇਨ੍ਹਾਂ ਦਾ ਸਖ਼ਤ ਵਿਰੋਧ ਕੀਤਾ। ਉਨ੍ਹਾਂ ਨੇ ਬਾਬਰ ਦੀ ਫੌਜ ਨੂੰ 'ਪਾਪ ਕੀ ਜੰਞ' ਕਿਹਾ ਸੀ:

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

*(ਪੰਨਾ ੭੨੨)*

ਉਸ ਸਮੇਂ ਵਿਚ ਇਸਤਰੀ ਜਾਤੀ ਦਾ ਕੋਈ ਮਹੱਤਵ ਨਹੀਂ ਸਮਝਿਆ ਜਾਂਦਾ ਸੀ। ਸਮਾਜਿਕ ਅਤੇ ਰਾਜਨੀਤਿਕ ਆਗੂਆਂ ਤੋਂ ਇਲਾਵਾ ਧਰਮ ਦੇ ਖੇਤਰ ਵਿਚ ਵੀ ਇਸਤਰੀ ਨੂੰ ਬਰਾਬਰੀ ਦਾ ਦਰਜਾ ਪ੍ਰਾਪਤ ਨਹੀਂ ਸੀ। ਗੁਰੂ ਜੀ ਨੇ ਇਸਤਰੀ ਦੇ ਹੱਕ ਵਿਚ ਅਵਾਜ਼ ਉਠਾਈ ਤੇ ਉਸ ਨੂੰ ਮੰਦਾ ਕਹਿਣ ਦੀ ਨਿਖੇਧੀ ਕਰਦਿਆਂ ਲਿਖਿਆ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਗੁਰੂ ਜੀ ਪਰਮਾਤਮਾ ਨੂੰ ਕੁਦਰਤ ਵਿਚ ਵੱਸਿਆ ਵੇਖਦੇ ਹਨ। ਉਨ੍ਹਾਂ ਦੇ ਵਿਚਾਰ ਅਨੁਸਾਰ ਹਵਾ, ਪਾਣੀ ਤੇ ਅਗਨੀ ਵੀ ਪਰਮਾਤਮਾ ਦੇ ਹੀ ਗੁਣ ਗਾਉਂਦੇ ਹਨ। ਕੁਦਰਤ ਨੂੰ ਵੇਖ-ਵੇਖ ਕੇ ਉਹ ਕਾਦਰ ਤੋਂ ਬਲਿਹਾਰ ਜਾਂਦੇ ਹਨ। ਕੁਦਰਤ ਦੀ ਖੇਡ ਉਨ੍ਹਾਂ ਲਈ ਅਜਿਹੀ ਕਿਰਿਆ ਹੈ ਜਿਸ ਤੋਂ ਵਿਸਮਾਦ ਉਪਜਦਾ ਹੈ। ਇਸ ਤੋਂ ਸਪਸ਼ਟ ਹੈ ਕਿ ਗੁਰੂ ਸਾਹਿਬ ਦਾ ਮਨ ਨਿਰੰਕਾਰ ਨਾਲ ਤੇ ਪ੍ਰਕਿਰਤੀ ਨਾਲ ਇਕਸੁਰ ਸੀ। ਗੁਰੂ ਜੀ ਨੇ ਬ੍ਰਹਿਮੰਡ ਦੀ ਵਿਸ਼ਾਲਤਾ ਦਾ ਅਨੇਕ ਥਾਂ ਜ਼ਿਕਰ ਕੀਤਾ ਹੈ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਲੱਖਾਂ ਪਾਤਾਲ ਤੇ ਆਕਾਸ਼ ਹਨ। ਇਸ ਧਰਤੀ ਨੂੰ ਗੁਰੂ ਜੀ ਨੇ 'ਧਰਮਸਾਲ' ਆਖਿਆ ਹੈ।

ਗੁਰੂ ਜੀ ਨੇ ਜੀਵ ਨੂੰ ਆਪਣਾ ਅਹਾਰ, ਲਿਬਾਸ, ਸਵਾਰੀ ਤੇ ਵਿਸ਼ਰਾਮ ਅਜਿਹਾ ਰੱਖਣ ਦਾ ਉਪਦੇਸ਼ ਕੀਤਾ ਹੈ ਜਿਸ ਨਾਲ ਸਰੀਰ ਨੂੰ ਕੋਈ ਕਸ਼ਟ ਨਾ ਹੋਵੇ ਤੇ ਮਨ ਵਿਚ ਬੁਰੇ ਵਿਚਾਰ ਨਾ ਆਉਣ। ਉਨ੍ਹਾਂ ਨੇ ਨਸ਼ਿਆਂ ਤੋਂ ਵਿਸ਼ੇਸ਼ ਕਰਕੇ ਮਨਾਹੀ ਕੀਤੀ ਹੈ ਕਿਉਂਕਿ ਨਸ਼ੇ ਖਾਣ ਵਾਲਾ ਕਦੇ ਵੀ ਨਾਮ-ਅੰਮ੍ਰਿਤ ਦਾ ਵਪਾਰੀ ਨਹੀਂ ਹੋ ਸਕਦਾ। ਉਨ੍ਹਾਂ ਨੇ ਫੁਰਮਾਇਆ ਹੈ:

*ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥*
*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥*

*(ਪੰਨਾ ੩੬੦)*

ਗੁਰੂ ਜੀ ਨੇ ਸਹਿ-ਹੋਂਦ ਦੀ ਭਾਵਨਾ 'ਤੇ ਵੀ ਜ਼ੋਰ ਦਿੱਤਾ ਹੈ। ਧਰਤੀ 'ਤੇ ਸਾਰਾ ਜੀਵਨ ਨਿਰੰਕਾਰ ਦੀ ਇੱਛਾ ਨਾਲ ਪੈਦਾ ਹੋਇਆ ਹੈ। ਮਨੁੱਖ ਨੇ ਆਪੋ ਵਿਚ ਅਤੇ ਹੋਰ ਜੀਵਾਂ ਵਿਚ ਮਿਲ ਕੇ ਹੀ ਇਸ ਧਰਤੀ 'ਤੇ ਵੱਸਣਾ ਹੈ। ਉਸ ਨੂੰ ਹਿੰਸਾ, ਲੋਭ ਤੇ ਅਭਿਮਾਨ ਤੋਂ ਦੂਰ ਰਹਿਣਾ ਚਾਹੀਦਾ ਹੈ ਤੇ ਸਾਰੇ ਜੀਵਾਂ ਪ੍ਰਤੀ ਦਇਆ ਦੀ ਭਾਵਨਾ ਰੱਖਣੀ ਚਾਹੀਦੀ ਹੈ। ਗੁਰੂ ਜੀ ਅਨੁਸਾਰ ਅਜਿਹਾ ਸਾਧਕ ਹੀ ਬ੍ਰਹਮ ਗਿਆਨ ਪ੍ਰਾਪਤ ਕਰ ਸਕਦਾ ਹੈ:

*ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥* *(ਪੰਨਾ ੯੪੦)*

ਗੁਰੂ ਜੀ ਨੇ ਪੂਰਨ ਸੱਚ ਦਾ ਗਿਆਨ ਸੰਸਾਰ ਨੂੰ ਦਿੱਤਾ ਹੈ। ਉਨ੍ਹਾਂ ਦਾ ਗਿਆਨ ਸਾਰੀ ਮਨੁੱਖਤਾ ਦੇ ਭਲੇ ਲਈ ਮਹੱਤਵਪੂਰਨ ਅਤੇ ਕੀਮਤੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਜਿੰਨੀ ਉੱਚੀ-ਸੁੱਚੀ ਤੇ ਵਿਸ਼ਾਲ ਹੈ ਮਨੁੱਖ ਅਜੇ ਵੀ ਇਸ ਪੱਧਰ ਤਕ ਨਹੀਂ ਪਹੁੰਚ ਸਕਿਆ ਹੈ। ਅੱਜ ਦਾ ਮਨੁੱਖ ਪਰਮਾਤਮਾ ਦੇ ਨਿਰਾਕਾਰ ਰੂਪ ਨੂੰ ਨਾ ਤਾਂ ਅਪਣਾ ਸਕਿਆ ਹੈ ਅਤੇ ਨਾ ਹੀ ਵੱਖ-ਵੱਖ ਧਰਮਾਂ ਦੀ ਸੋਚ ਤੋਂ ਉੱਪਰ ਉਠ ਸਕਿਆ ਹੈ। ਇਸ ਤੋਂ ਇਲਾਵਾ ਹਿੰਸਾ, ਨਸ਼ੇ ਅਤੇ ਹੋਰ ਬੁਰਾਈਆਂ, ਪ੍ਰਕਿਰਤੀ ਦਾ ਪ੍ਰਦੂਸ਼ਣ ਧਰਤੀ ਉੱਤੇ ਜੀਵਨ ਲਈ ਚਿੰਤਾਜਨਕ ਸਮੱਸਿਆਵਾਂ ਪੈਦਾ ਕਰ ਰਿਹਾ ਹੈ। ਇਸ ਲਈ ਗੁਰੂ ਜੀ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਸੰਸਾਰ ਵਿਚ ਅਪਣਾਉਣ ਦੀ ਸਖ਼ਤ ਲੋੜ ਹੈ ਤਾਂ ਜੋ ਸਾਰੀ ਮਨੁੱਖਤਾ ਨੂੰ ਇੱਕੋ ਅਕਾਲ ਪੁਰਖ ਦੇ ਪੁਜਾਰੀ ਤੇ ਸਾਂਝੀਵਾਲ ਬਣਾ ਕੇ ਇਸ ਸ੍ਰਿਸ਼ਟੀ ਨੂੰ ਇਕ ਅਜਿਹੇ ਪਰਵਾਰ ਦਾ ਰੂਪ ਦਿੱਤਾ ਜਾ ਸਕੇ ਜਿੱਥੇ ਅਮਲੀ ਤੌਰ 'ਤੇ ਪਵਣ ਗੁਰੂ ਹੋਵੇ, ਪਾਣੀ ਪਿਤਾ ਤੇ ਧਰਤੀ ਮਾਤਾ ਦੀ ਗੋਦ ਵਿਚ ਮਨੁੱਖਤਾ ਸੁਖੀ ਵੱਸਦੀ ਰਹੇ।

ਆਉ! ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਸਮਝ ਕੇ ਗੁਰਮਤਿ ਮਾਰਗ ਦੇ ਪਾਂਧੀ ਬਣ, ਆਪਣਾ ਲੋਕ-ਪਰਲੋਕ ਸੁਹੇਲਾ ਕਰੀਏ!

■

## ਬਲਿਓ ਚਿਰਾਗ

*-ਮਾਸਟਰ ਸੇਵਾ ਸਿੰਘ**

ਦਿਲ ਲੋਚੇ ਨਿੱਤ ਨਿੱਤ ਦੀ ਸੋਚੇ, ਚੱਜ ਦਾ ਕੰਮ ਕਰ ਜਾਵਾਂ!
ਗੁਰੂ ਨਾਨਕ ਦਾ ਸ਼ਬਦੀ ਚਿੱਤਰ, ਰੀਝਾਂ ਲਾ ਬਣਾਵਾਂ!
ਬਿਨਾਂ ਹੁਕਮ ਨਾ ਪੱਤਾ ਹਿੱਲੇ, ਮਿਹਰ ਹੋਏ ਲਿਖ ਪਾਵਾਂ,
'ਸੇਵਾ' ਬਖਸ਼ੋ ਹਿੰਮਤ ਰੱਬ ਜੀ, ਮੈਂ ਮਨ ਦੀ ਕਰ ਜਾਵਾਂ!
ਬਲਿਓ ਚਿਰਾਗ ਗਏ ਭੋਏ ਤਲਵੰਡੀ, ਜਗਮਗ ਚਾਰ ਚੁਫੇਰਾ।
ਰੱਬੀ ਨੂਰ ਜਗਤ 'ਤੇ ਆਇਆ, ਹੋਇਆ ਦੂਰ ਹਨੇਰਾ।
ਸਮਝਾ-ਬੁਝਾ ਜੱਗ ਰਾਹੇ ਪਾਇਆ, ਦੱਸਿਆ ਰਾਹ ਸੁਚੇਰਾ,
'ਸੇਵਾ' ਜਗਿਓ ਜੋਤ ਇਲਾਹੀ, ਨੂਰੋ ਨੂਰ ਸਵੇਰਾ।

** ਰੀਟਾ. ਹੈੱਡਮਾਸਟਰ, ਪਿੰਡ ਤੇ ਡਾਕ: ਸੋਹੀਆਂ ਖੁਰਦ, ਵਾਇਆ ਵੇਰਕਾ (ਅੰਮ੍ਰਿਤਸਰ)*

# ਸਿੱਖ ਸਰੋਤਾਂ ਦੇ ਆਧਾਰ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਬੰਧੀ ਤੱਥਾਂ ਦਾ ਵਰਣਨ

*-ਸ. ਜਸਵੰਤ ਸਿੰਘ 'ਅਜੀਤ'**

ਭਾਈ ਮੱਖਣ ਸ਼ਾਹ ਲੁਬਾਣਾ ਸੱਚੇ ਗੁਰੂ ਦੀ ਭਾਲ ਕਰਦਾ ਬਕਾਲਾ ਆ ਪੁੱਜਾ। ਉਸ ਨੇ ਉੱਥੇ ਮੰਜੀਆਂ ਲਾ ਕੇ ਬੈਠੇ ਗੱਦੀ ਦੇ ਹਰ ਦਾਅਵੇਦਾਰ ਅੱਗੇ ਦੋ-ਦੋ ਮੋਹਰਾਂ ਭੇਟਾ ਕਰ ਕੇ ਮੱਥਾ ਟੇਕਿਆ ਪਰ ਕਿਸੇ ਨੇ ਵੀ ਉਸ ਦੇ ਮਨ ਦੀ ਸੰਤੁਸ਼ਟੀ ਨਾ ਕਰਵਾਈ। ਉਹ ਨਿਰਾਸ਼ ਹੋ ਗਿਆ। ਇਸ ਨਿਰਾਸ਼ਾ ਵਿਚ ਉਸ ਨੂੰ ਕਿਸੇ ਨੇ ਬਕਾਲਾ ਵਿਖੇ ਹੀ ਸ੍ਰੀ (ਗੁਰੂ) ਤੇਗ ਬਹਾਦਰ ਜੀ ਦੇ ਹੋਣ ਦੀ ਦੱਸ ਪਾਈ। ਨਿਰਾਸ਼ਾ ਵਿਚ ਡੁੱਬਾ ਭਾਈ ਮੱਖਣ ਸ਼ਾਹ ਲੁਬਾਣਾ ਸ੍ਰੀ (ਗੁਰੂ) ਤੇਗ ਬਹਾਦਰ ਜੀ ਦੇ ਅਸਥਾਨ 'ਤੇ ਪੁੱਜਾ ਅਤੇ ਉਨ੍ਹਾਂ ਦੇ ਚਰਨਾਂ ਵਿਚ ਦੋ ਮੋਹਰਾਂ ਦੀ ਭੇਟਾ ਰੱਖ ਕੇ ਮੱਥਾ ਟੇਕਿਆ। ਗੁਰੂ ਜੀ ਦੇ ਵਿਚਾਰ ਸੁਣ ਕੇ ਉਸ ਦੀ ਸੰਤੁਸ਼ਟੀ ਹੋ ਗਈ।

ਪ੍ਰਿੰਸੀਪਲ ਸਤਿਬੀਰ ਸਿੰਘ ਨੇ ਇਸ ਦਾ ਵਰਣਨ ਕਰਦੇ ਹੋਏ ਆਪਣੀ ਪੁਸਤਕ 'ਇਤਿ ਜਿਨਿ ਕਰੀ' ਵਿਚ ਲਿਖਿਆ ਹੈ ਕਿ, ਮੱਖਣ ਸ਼ਾਹ ਇਹ ਸਭ ਸੁਣ ਕੇ ਅਵਾਕ ਹੀ ਹੋ ਗਿਆ। ਫਿਰ ਹੱਥ ਜੋੜ ਕਿਹਾ, 'ਤੁਸੀਂ ਡੁਬਦੇ ਨੂੰ ਫਿਰ ਬਚਾ ਲਿਆ ਹੈ। ਭਟਕਦੇ ਨੂੰ ਟਿਕਾ ਦਿੱਤਾ ਹੈ। ਮਰੇ ਹੋਏ ਨੂੰ ਜੀਵਨ ਦਿੱਤਾ ਹੈ।...' ਉਧਰ ਸ੍ਰੀ (ਗੁਰੂ) ਤੇਗ ਬਹਾਦਰ ਜੀ ਬਾਹਰ ਆਏ ਅਤੇ ਇਧਰ ਮੱਖਣ ਸ਼ਾਹ 'ਚੜ੍ਹ ਉੱਚੇ ਮੰਦਰ ਏਹ ਸੁਣਾਇਆ। ਆਵੋਂ ਗੁਰ ਸਿੱਖ ਮੈਂ ਸਤਿਗੁਰ ਲਾਧਾ। ਜਾਕੀ ਮਹਿਮਾ ਅਗਮ ਅਗਾਧਾ।' (ਮਹਿਮਾ ਪ੍ਰਕਾਸ਼)

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪ੍ਰਗਟ ਹੋ ਜਾਣ ਨਾਲ ਹੌਲੀ-ਹੌਲੀ ਸਾਰੇ ਦਾਅਵੇਦਾਰ ਆਪੋ-ਆਪਣੀਆਂ ਮੰਜੀਆਂ ਚੁੱਕ ਕੇ ਇਸ ਤਰ੍ਹਾਂ ਗਾਇਬ ਹੋਣੇ ਸ਼ੁਰੂ ਹੋ ਗਏ ਜਿਵੇਂ ਸੂਰਜ ਦੇ ਨਿਕਲਦਿਆਂ ਤਾਰੇ ਅਲੋਪ ਹੋ ਜਾਂਦੇ ਹਨ। ਧੀਰ ਮੱਲ ਨੇ ਕੁਝ ਵਿਰੋਧ ਕੀਤਾ ਪਰ ਉਹ ਵੀ ਸਚਾਈ ਦੇ ਸੂਰਜ ਸਾਹਮਣੇ ਬਹੁਤੀ ਦੇਰ ਟਿਕ ਨਾ ਸਕਿਆ।

ਪ੍ਰਗਟ ਹੋ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਗੁਰਿਆਈ ਦੀਆਂ ਜ਼ਿੰਮੇਵਾਰੀਆਂ ਸੰਭਾਲੀਆਂ ਅਤੇ ਸਿੱਖੀ ਦਾ ਪ੍ਰਚਾਰ ਕਰਨ ਲਈ ਵੱਖ-ਵੱਖ ਇਲਾਕਿਆਂ ਵਿਚ ਵਿਚਰਨਾ ਸ਼ੁਰੂ ਕਰ ਦਿੱਤਾ। ਮਾਝੇ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਜਦੋਂ ਆਪ ਸ੍ਰੀ ਅੰਮ੍ਰਿਤਸਰ ਪੁੱਜੇ ਤਾਂ ਮਸੰਦਾਂ ਨੇ ਸ੍ਰੀ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ। ਆਪ ਨੂੰ ਅੰਦਰ ਦਾਖਲ ਨਾ ਹੋਣ ਦਿੱਤਾ। ਮੁੜ ਕੇ ਆਪ ਤਰਨਤਾਰਨ ਸਾਹਿਬ, ਖਡੂਰ

** # 64-C/U &V/B, Shalimar Bagh, Delhi-110052*

ਸਾਹਿਬ, ਗੋਇੰਦਵਾਲ ਸਾਹਿਬ, ਲੱਖੀ ਜੰਗਲ, ਸਾਬੋ ਕੀ ਤਲਵੰਡੀ, ਗੋਬਿੰਦਪੁਰ, ਧਮਤਾਨ ਤੋਂ ਹੁੰਦੇ ਹੋਏ ਕਹਿਲੂਰ ਦੇ ਇਲਾਕੇ ਵਿਚ ਆ ਪੁੱਜੇ। ਉੱਥੇ ਆਪ ਜੀ ਨੇ ੫੦੦ ਰੁਪਏ ਦੇ ਕੇ ਮਾਖੋਵਾਲ ਪਿੰਡ ਦੀ ਜ਼ਮੀਨ ਸ੍ਰੀ ਅਨੰਦਪੁਰ ਸਾਹਿਬ ਨਗਰ ਵਸਾਉਣ ਲਈ ਖਰੀਦ ਲਈ। 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਅਨੁਸਾਰ:

*ਆਨ ਬਸਾਓ ਚਕ ਤਬ ਅਨੰਦਪੁਰ ਕੀ ਜਾਏ। ਜ਼ਰ ਖਰੀਦ ਜਗਾ ਲੇ ਜਾਨਾ।*
*ਨਗਰ ਰਚਿਓ ਅਛਾ ਸੁਖਦਾਨਾ। ਮਾਤਾ ਜੀ ਕੇ ਇਸਮ ਨਿਧਾਨਾ।*

ਪਹਿਲਾਂ ਇਸ ਦਾ ਨਾਂ 'ਚੱਕ ਨਾਨਕੀ' ਰੱਖਿਆ ਗਿਆ ਸੀ ਜੋ ਬਾਅਦ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੋਇਆ।

'ਚੱਕ ਨਾਨਕੀ' ਦਾ ਨੀਂਹ ਪੱਥਰ ਰੱਖ ਕੇ ਅਤੇ ਉਸਾਰੀ ਦੀ ਜ਼ਿੰਮੇਵਾਰੀ ਕੁਝ ਪਤਵੰਤੇ ਸਿੱਖਾਂ ਨੂੰ ਸੌਂਪ ਕੇ ਗੁਰੂ ਸਾਹਿਬ ਨੇ ਆਪ ਸਿੱਖੀ ਦੇ ਪ੍ਰਚਾਰ ਲਈ ਵੱਖ-ਵੱਖ ਇਲਾਕਿਆਂ ਵਿਚ ਵਿਚਰਨਾ ਅਰੰਭ ਕਰ ਦਿੱਤਾ। ਵੱਖ-ਵੱਖ ਪਿੰਡਾਂ ਦਾ ਦੌਰਾ ਕਰਦੇ ਆਪ ਜਦੋਂ ਧਮਤਾਨ ਪੁੱਜੇ ਤਾਂ ਉੱਥੇ ਆਪ ਜੀ ਨੂੰ ਔਰੰਗਜ਼ੇਬ ਦਾ ਦਿੱਲੀ ਪੁੱਜਣ ਲਈ ਸੱਦਾ ਪੁੱਜਾ। ਗੁਰ ਮਹਿਮਾ ਅਨੁਸਾਰ:

*ਸੁਨ ਮਹਿਮਾ ਆਲਮਗੀਰ ਰਿਸਾਏ। ਸ੍ਰੀ ਸਤਗੁਰ ਜੀ ਕਹ ਬਠਵਾਏ।*
*ਤੁਮ ਹਿੰਦ ਕੇ ਗੁਰੁ ਕਹਾਵੋ। ਕਛ ਹਮ ਕੋ ਕਰਾਮਾਤ ਦਿਖਲਾਵੋ।*

ਪ੍ਰਿੰਸੀਪਲ ਸਤਿਬੀਰ ਸਿੰਘ ਇਸ ਬੁਲਾਵੇ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ, 'ਗੁਰੂ ਜੀ ਦੀਵਾਲੀ ਨੂੰ ਧਮਤਾਨ ਪੁੱਜੇ ਸਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਮਨਾਉਣ ਦੀਆਂ ਤਿਆਰੀਆਂ ਪਏ ਕਰਦੇ ਸਨ ਕਿ ਔਰੰਗਜ਼ੇਬ ਵੱਲੋਂ ਬੁਲਾਵਾ ਆਇਆ'। ਵਹੀ ਵਿਚ ਤਾਰੀਖ ਕੱਤਕ ਸੁਦੀ ਦੋ ੧੭੨੨ ਬਿਕ੍ਰਮੀ ਲਿਖੀ ਹੈ ਜੋ ਅੰਗਰੇਜ਼ੀ ਦੇ ਹਿਸਾਬ ਨਾਲ ੧ ਨਵੰਬਰ ੧੬੬੫ ਈ: ਬਣਦੀ ਹੈ।

ਇਸ ਸੱਦੇ 'ਤੇ ਗੁਰੂ ਸਾਹਿਬ ਜਦ ਦਿੱਲੀ ਗਏ ਤਾਂ ਆਪ ਜੀ ਦੇ ਨਾਲ ਬਹੁਤ ਸਾਰੀ ਸੰਗਤ ਅਤੇ ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ, ਭਾਈ ਗੁਪਾਲ ਦਾਸ ਜੀ, ਭਾਈ ਸੰਗਤੀਆ ਜੀ, ਭਾਈ ਜੇਠਾ ਜੀ ਅਤੇ ਭਾਈ ਦਿਆਲ ਦਾਸ ਜੀ ਆਦਿ ਮੁਖੀ ਸਿੱਖ ਵੀ ਸਨ।

ਜਦੋਂ ਆਪ ਜੀ ਦਿੱਲੀ ਪੁੱਜੇ ਤਾਂ ਮਿਰਜ਼ਾ ਰਾਜਾ ਜੈ ਸਿਹੁੰ ਦਾ ਪੁੱਤਰ ਰਾਜਾ ਰਾਮ ਸਿਹੁੰ ਆਪ ਜੀ ਨੂੰ ਬੜੇ ਸਤਿਕਾਰ ਨਾਲ ਆਪਣੀ ਹਵੇਲੀ ਵਿਚ ਲੈ ਗਿਆ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਦਿੱਲੀ ਆਉਣਾ ਸੁਣ ਕੇ ਦਿੱਲੀ ਦੀਆਂ ਸੰਗਤਾਂ ਬਹੁਤ ਪ੍ਰਸੰਨ ਹੋਈਆਂ ਅਤੇ ਗੁਰੂ ਦਰਸ਼ਨਾਂ ਲਈ ਹੁੰਮ-ਹੁੰਮਾ ਕੇ ਰਾਜਾ ਰਾਮ ਸਿਹੁੰ ਦੀ ਹਵੇਲੀ ਪੁੱਜਣ ਲੱਗ ਪਈਆਂ।

ਇਨ੍ਹੀਂ ਦਿਨੀਂ ਹੀ ਆਪ ਜੀ ਦੀ ਮੁਲਾਕਾਤ ਔਰੰਗਜ਼ੇਬ ਨਾਲ ਹੋਈ। ਇਸ ਮੁਲਾਕਾਤ ਦੇ ਸਬੰਧ ਵਿਚ ਕੁਝ ਲੇਖਕਾਂ ਵੱਲੋਂ ਭੁਲੇਖੇ ਪਾਏ ਗਏ ਹਨ। ਕੁਝ ਇਤਿਹਾਸਿਕਾਰਾਂ

ਦਾ ਕਹਿਣਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗ੍ਰਿਫਤਾਰ ਕਰ ਕੇ ਦਿੱਲੀ ਲਿਆਂਦਾ ਗਿਆ ਸੀ ਅਤੇ ਕੁਝ ਦਾ ਵਿਚਾਰ ਹੈ ਕਿ ਇਹ ਮੁਲਾਕਾਤ ਸ਼ਹਾਦਤ ਦੇ ਸਮੇਂ ਹੋਈ ਸੀ। ਜੇ ਇਤਿਹਾਸ ਨੂੰ ਗੰਭੀਰਤਾ ਨਾਲ ਵੇਖੀਏ ਤਾਂ ਇਹ ਦੋਵੇਂ ਗੱਲਾਂ ਗ਼ਲਤ ਜਾਪਦੀਆਂ ਹਨ। ਪਹਿਲਾਂ ਤਾਂ ਇਸ ਕਰਕੇ ਕਿ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਪਹਿਲੀ ਵਾਰ ਦਿੱਲੀ ਆਏ ਤਾਂ ਆਪ ਜੀ ਦੇ ਨਾਲ ਬਹੁਤ ਸਾਰੀ ਸੰਗਤ ਵੀ ਸੀ ਅਤੇ ਕੁਝ ਪਤਵੰਤੇ ਸਿੱਖ ਵੀ ਸਨ ਜਿਸ ਕਾਰਨ ਗ੍ਰਿਫਤਾਰੀ ਵਾਲੀ ਗੱਲ ਠੀਕ ਨਹੀਂ ਜਾਪਦੀ। ਦੂਜਾ, ਜਿਨ੍ਹਾਂ ਦਿਨਾਂ ਵਿਚ ਗੁਰੂ ਸਾਹਿਬ ਦੀ ਸ਼ਹਾਦਤ ਹੋਈ, ਉਨ੍ਹਾਂ ਦਿਨਾਂ ਵਿਚ ਔਰੰਗਜ਼ੇਬ ਸ੍ਰੀ ਪੰਜਾ ਸਾਹਿਬ ਵਿਖੇ ਸੀ ਅਤੇ ਉੱਥੋਂ ਹੀ ਉਸ ਨੇ ਗੁਰੂ ਸਾਹਿਬ ਦੀ ਸ਼ਹੀਦੀ ਦਾ ਪਰਵਾਨਾ ਭੇਜਿਆ ਸੀ।

ਪ੍ਰਿੰਸੀਪਲ ਸਤਿਬੀਰ ਸਿੰਘ ਲਿਖਤ 'ਇਤਿ ਜਿਨਿ ਕਰੀ' ਅਨੁਸਾਰ 'ਔਰੰਗਜ਼ੇਬ ਨਾਲ ਹੋਈ ਇਹ ਮੁਲਾਕਾਤ ੧੧ ਨਵੰਬਰ ੧੬੬੫ ਦੀ ਹੈ। ਮੇਰਾ ਖਿਆਲ ਹੈ ਕਿ ਇੱਥੇ ਮੁਲਾਕਾਤ ਦੇ ਭੁਲੇਖੇ, ਦੂਜੀ ਮੁਲਾਕਾਤ 'ਸੂਰਜ ਪ੍ਰਕਾਸ਼' ਤੇ ਹੋਰਨਾਂ ਨੇ ਲਿਖ ਦਿੱਤੀ ਲੱਗਦੀ ਹੈ।' ਇਕ ਤਾਂ ਮਹੀਨਾ ਉਹ ਹੀ ਹੈ ਅਤੇ ਦੂਜੇ ਤਾਰੀਖ ਵੀ ਉਹ ਹੀ ਸ਼ਹਾਦਤ ਵਾਲੀ ੧੧ ਨਵੰਬਰ, ਸਿਰਫ ਸਾਲ ਦਾ ਫਰਕ ਹੈ। ਇਸ ਮੁਲਾਕਾਤ ਦਾ ਵਰ੍ਹਾ ੧੬੬੫ ਹੈ ਅਤੇ ਦੂਜੀ ਕਥਿਤ ਮੁਲਾਕਾਤ ਦਾ ਸਾਲ ੧੬੭੫ ਹੈ।

੧੧ ਨਵੰਬਰ ੧੬੬੫ ਨੂੰ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਔਰੰਗਜ਼ੇਬ ਨਾਲ ਮੁਲਾਕਾਤ ਹੋਈ ਤਾਂ ਆਪ ਜੀ ਨੂੰ ਆਦਰ ਲਈ ਚੰਦਨ ਦੀ ਚੌਕੀ ਦਿੱਤੀ ਗਈ। ਇਸ ਸਮੇਂ ਔਰੰਗਜ਼ੇਬ ਨੇ ਆਪ ਜੀ ਨੂੰ ਕਿਹਾ ਕਿ, ਬਾਬਾ ਰਾਮ ਰਾਇ ਵਾਂਗ ਆਪ ਵੀ ਕੋਈ ਕਰਾਮਾਤ ਵਿਖਾਓ। ਇਸ 'ਤੇ ਆਪ ਜੀ ਨੇ ਉੱਤਰ ਦਿੱਤਾ ਜਿਸਦਾ ਜ਼ਿਕਰ 'ਮਹਿਮਾ ਪ੍ਰਕਾਸ਼' ਵਿਚ ਇੰਞ ਮਿਲਦਾ ਹੈ ਕਿ, 'ਨਲਾਇਕ ਫਕਰ ਕੋ ਕਰਾਮਾਤ ਕਰਨਾ। ਹੈ ਨਿਸ ਦਿਨ ਸਦਾ ਖੋਫ ਮੌਲਾ ਕੇ ਰਹਨਾ।' ਹੋਰ, 'ਕਰੈ ਜੋ ਕਰਾਮਾਤ ਮੁਸ਼ਰਕ ਕਹਾਵੈ। ਜੋ ਮੁਸ਼ਰਕ ਕਇਆ ਲਾਸ਼ਰੀ ਕਹਿ ਨ ਭਾਵੈ।'

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕਰਾਮਾਤ ਦਿਖਾਉਣ ਤੋਂ ਇਨਕਾਰ ਕਰ ਦਿੱਤਾ ਤਾਂ ਔਰੰਗਜ਼ੇਬ ਨੇ ਫਿਰ ਆਪ ਜੀ ਨੂੰ ਆਖਿਆ ਕਿ 'ਮੈਂ (ਔਰੰਗਜ਼ੇਬ) ਕਾਫਰਾਂ ਨੂੰ ਦੀਨ ਵਿਚ ਲਿਆ ਕੇ ਸੁਆਬ ਪ੍ਰਾਪਤ ਕਰਨਾ ਚਾਹੁੰਦਾ ਹਾਂ। ਜੋ ਮੇਰੀ ਗੱਲ ਮੰਨ ਕੇ ਦੀਨ ਵਿਚ ਆ ਜਾਂਦੇ ਹਨ, ਉਨ੍ਹਾਂ ਨੂੰ ਮੈਂ ਖੁਸ਼ੀਆਂ ਅਤੇ ਸੁਗਾਤਾਂ ਨਾਲ ਭਰਪੂਰ ਕਰ ਦਿੰਦਾ ਹਾਂ, ਜੋ ਨਹੀਂ ਮੰਨਦੇ ਉਨ੍ਹਾਂ ਨੂੰ ਤਸੀਹੇ ਦੇਣ ਵਿਚ ਮੈਂ ਕੋਈ ਹਰਜ ਨਹੀਂ ਸਮਝਦਾ।

"ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਹ ਸੁਣ ਕੇ ਆਖਿਆ ਕਿ ਬਾਦਸ਼ਾਹ ਔਰੰਗਜ਼ੇਬ! ਖੁਦਾ ਨੇ ਤੈਨੂੰ ਬਾਦਸ਼ਾਹੀ ਬਖਸ਼ੀ ਹੈ, ਇਸ ਲਈ ਤੇਰਾ ਇਹ ਧਰਮ ਹੈ ਕਿ ਤੂੰ ਸਾਰੀ ਪਰਜਾ ਨੂੰ ਬਰਾਬਰ ਦਾ ਸਨਮਾਨ ਦੇਵੇਂ, ਕਿਸੇ ਨਾਲ ਵਿਤਕਰਾ ਨਾ ਕਰੇ। ਰਾਜ

ਨਿਆਂ, ਹਲੀਮੀ, ਮਿਹਰ ਅਤੇ ਬਿਬੇਕ ਨਾਲ ਕਰਨਾ ਚਾਹੀਦਾ ਹੈ। ਬਾਦਸ਼ਾਹ ਅਯਾਲੀ ਅਤੇ ਮਾਲੀ ਵਾਂਗੂੰ ਹੁੰਦਾ ਹੈ, ਪਰਜਾ ਬੱਕਰੀਆਂ ਅਤੇ ਬਾਗ ਵਾਂਗ ਹੈ। ਇਨ੍ਹਾਂ ਦੀ ਜਿੰਨੀ ਪਾਲਣਾ ਕਰੀਏ, ਉਤਨਾ ਵਧੇਰੇ ਲਾਭ ਹੁੰਦਾ ਹੈ, ਪਰਜਾ ਨੂੰ ਦੁੱਖ ਦੇਣ ਵਾਲੇ ਬਾਦਸ਼ਾਹ ਦੀ ਬਾਦਸ਼ਾਹੀ ਸੰਝ ਦਾ ਸੂਰਜ ਅਤੇ ਸੁਖ ਦੇਣ ਵਾਲਿਆਂ ਦੀ ਬਾਦਸ਼ਾਹੀ ਸਵੇਰ ਦਾ ਸੂਰਜ ਸਮਝਿਆ ਜਾਂਦਾ ਹੈ। ਬਾਦਸ਼ਾਹ ਬ੍ਰਿਛ ਅਤੇ ਪਰਜਾ ਜੜ੍ਹਾਂ। ਜਿਹੜਾ ਬਾਦਸ਼ਾਹ ਪਰਜਾ ਨੂੰ ਤੜਫਾਉਂਦਾ ਹੈ, ਉਹ ਆਪਣਾ ਨਾਸ ਆਪ ਕਰ ਰਿਹਾ ਹੈ। ਰੱਬ ਨੂੰ ਜ਼ੋਰ, ਜ਼ੁਲਮ, ਜਬਰ ਚੰਗੇ ਨਹੀਂ ਲੱਗਦੇ। (ਪ੍ਰਿੰ. ਸਤਿਬੀਰ ਸਿੰਘ ਕ੍ਰਿਤ)

ਕੁਝ ਇਤਿਹਾਸਿਕਾਰਾਂ ਦਾ ਵਿਚਾਰ ਹੈ ਕਿ ਇਸ ਮੁਲਾਕਾਤ ਵਿਚ ਗੁਰਗੱਦੀ ਦੇ ਝਗੜੇ ਅਤੇ ਦਾਹਵੇ ਦਾ ਜ਼ਿਕਰ ਵੀ ਆਇਆ ਹੈ ਜਿਸ ਦੇ ਬਾਰੇ ਵਿਚ ਗੁਰੂ ਸਾਹਿਬ ਨੇ ਆਖਿਆ ਕਿ ਗੁਰਗੱਦੀ ਦਾ ਕੋਈ ਝਗੜਾ ਨਹੀਂ ਹੈ। ਇਹ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਉਸੇ ਨੂੰ ਮਿਲਦੀ ਆਈ ਹੈ, ਜੋ ਇਸ ਦੇ ਲਈ ਯੋਗ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਪੁੱਤਰਾਂ ਨੂੰ ਛੱਡ ਕੇ ਇਕ ਸੇਵਕ ਨੂੰ ਇਸ ਦੀ ਬਖਸ਼ਿਸ਼ ਕੀਤੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਦੀ ਜ਼ਿੰਮੇਵਾਰੀ ਆਪਣੇ ਪੋਤਰੇ ਨੂੰ ਸੌਂਪੀ। ਇਸ ਤਰ੍ਹਾਂ ਇਹ ਉਸੇ ਪਾਸ ਆਈ ਜੋ ਇਸ ਨੂੰ ਜ਼ਿੰਮੇਵਾਰੀ ਨਾਲ ਸੰਭਾਲ ਸਕੇ ਅਤੇ ਇਸ ਦੀਆਂ ਪਰੰਪਰਾਵਾਂ ਨੂੰ ਦ੍ਰਿੜ੍ਹਤਾ ਨਾਲ ਕਾਇਮ ਰੱਖ ਸਕੇ।

ਔਰੰਗਜ਼ੇਬ ਪਾਸ ਇਨ੍ਹਾਂ ਗੱਲਾਂ ਦਾ ਕੋਈ ਜਵਾਬ ਨਹੀਂ ਸੀ। ਇਸ ਲਈ ਉਸ ਨੇ ਚੁੱਪ ਧਾਰ ਲਈ। ਉਸ ਦੀ ਇਹ ਚੁੱਪ ਉਸ ਦੀ ਸੰਤੁਸ਼ਟਤਾ ਦਾ ਪ੍ਰਤੀਕ ਸੀ ਜਾਂ ਕਪਟ ਦਾ ਕੁਝ ਨਹੀਂ ਕਿਹਾ ਜਾ ਸਕਦਾ।

ਆਸਾਮ ਤੋਂ ਆਪ ਜੀ ਕਲਕੱਤੇ ਦੇ ਰਸਤੇ ਪਟਨਾ ਪੁੱਜੇ। ਪਰਵਾਰ ਨੂੰ ਮਿਲ ਕੇ ਅਤੇ ਸ੍ਰੀ ਗੋਬਿੰਦ ਰਾਏ ਦੀ ਪਾਲਣਾ ਅਤੇ ਦੇਖ-ਰੇਖ ਦੀਆਂ ਵਿਸ਼ੇਸ਼ ਹਦਾਇਤਾਂ ਦੇ ਕੇ ਆਪ ਜੀ ਅੱਗੇ ਚੱਲ ਪਏ। ਪਟਨਾ ਤੋਂ ਬਨਾਰਸ, ਜੋਧਪੁਰ, ਅਯੁੱਧਿਆ, ਲਖਨਊ, ਸ਼ਾਹਜਹਾਨਪੁਰ, ਮੁਰਾਦਾਬਾਦ, ਲਖਨੌਰ, ਕਰਨਾਲ ਅਤੇ ਪਾਨੀਪਤ ਹੁੰਦੇ ਹੋਏ ੨੦ ਜੂਨ ੧੬੭੦ ਨੂੰ ਇਕ ਵਾਰ ਫਿਰ ਆਪ ਜੀ ਦਿੱਲੀ ਪੁੱਜੇ। ਆਪਣੀ ਇਸ ਫੇਰੀ ਦੌਰਾਨ ਗੁਰੂ ਸਾਹਿਬ ਦੋ ਮਹੀਨੇ ਅਤੇ ੧੩ ਦਿਨ ਦਿੱਲੀ ਰਹੇ। ਦਿੱਲੀ ਨਿਵਾਸ ਸਮੇਂ ਆਪ ਜੀ ਜਿੱਥੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਰਹੇ, ਉੱਥੇ ਸਰਕਾਰ ਦੀ ਨੀਤੀ ਅਤੇ ਸਮੁੱਚੇ ਦੇਸ਼ ਦੀ ਸਥਿਤੀ ਦਾ ਵੀ ਗੰਭੀਰਤਾ ਨਾਲ ਜਾਇਜ਼ਾ ਲੈਂਦੇ ਰਹੇ। ਫਿਰ ਆਪ ਜੀ ਦਿੱਲੀ ਤੋਂ ਪਟਿਆਲਾ ਆਏ। ਨਵਾਬ ਸੈਫ ਖਾਨ ਦੇ ਨਾਲ ਹੀ ਰੋਹਤਕ, ਲਾਖਣਮਾਜਰਾ, ਜੀਂਦ, ਪਹੋਵਾ, ਲਖਨੌਰ ਅਤੇ ਕੀਰਤਪੁਰ ਤੋਂ ਹੁੰਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਪੁੱਜੇ।

ਪੂਰਬੀ ਭਾਰਤ ਦੀ ਯਾਤਰਾ ਤੋਂ ਪਰਤ ਕੇ ਦਿੱਲੀ ਤੋਂ ਹੁੰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਅਕਤੂਬਰ ੧੬੭੦ ਈ: ਵਿਚ ਸ੍ਰੀ ਅਨੰਦਪੁਰ ਸਾਹਿਬ ਪੁੱਜ ਗਏ। ਇਨ੍ਹਾਂ ਦਿਨਾਂ ਵਿਚ ਹੀ ਔਰੰਗਜ਼ੇਬ ਨੇ ਆਪਣੇ ਗਵਰਨਰਾਂ ਨੂੰ ਹੁਕਮ ਭੇਜਿਆ ਕਿ ਹਿੰਦੂਆਂ ਦੇ

ਮੰਦਰ ਢਾਹ ਦਿੱਤੇ ਜਾਣ ਅਤੇ ਉਨ੍ਹਾਂ ਨੂੰ ਕਿਸੇ ਵੀ ਤਰ੍ਹਾਂ ਦੀਨ ਵਿਚ ਲਿਆਂਦਾ ਜਾਵੇ। ਇਹ ਹੁਕਮ ਮਿਲਦਿਆਂ ਹੀ ਗਵਰਨਰਾਂ ਨੇ ਆਪਣੀ ਵਫਾਦਾਰੀ ਦਾ ਸਬੂਤ ਦੇਣ ਲਈ ਹਿੰਦੂਆਂ ਨੂੰ ਲੁੱਟਣਾ, ਮਾਰਨਾ, ਕੁੱਟਣਾ ਅਤੇ ਜ਼ੋਰ-ਜਬਰ ਰਾਹੀਂ ਉਨ੍ਹਾਂ ਨੂੰ ਆਪਣੇ ਦੀਨ ਵਿਚ ਸ਼ਾਮਲ ਕਰਨਾ ਸ਼ੁਰੂ ਕਰ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ, ਜਿੱਥੇ ਵੱਖ-ਵੱਖ ਇਲਾਕਿਆਂ ਦਾ ਦੌਰਾ ਕਰ ਕੇ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ, ਉੱਥੇ ਉਹ ਬਦਲ ਰਹੀ ਰਾਜਨੀਤਿਕ ਸਥਿਤੀ ਦਾ ਲਗਾਤਾਰ ਜਾਇਜ਼ਾ ਵੀ ਲੈ ਰਹੇ ਸਨ। ਆਉਣ ਵਾਲੇ ਸਮੇਂ ਦੀ ਗੰਭੀਰਤਾ ਤੋਂ ਉਹ ਚੰਗੀ ਤਰ੍ਹਾਂ ਜਾਣੂ ਹੋ ਗਏ ਸਨ, ਇਸੇ ਲਈ ਆਪ ਨੇ ਪਟਨੇ ਤੋਂ ਪਰਵਾਰ ਨੂੰ ਸ੍ਰੀ ਅਨੰਦਪੁਰ ਸਾਹਿਬ ਬੁਲਾ ਲਿਆ। ਸ੍ਰੀ ਅਨੰਦਪੁਰ ਸਾਹਿਬ ਪੁੱਜਣ 'ਤੇ ਬਾਲ ਗੋਬਿੰਦ ਰਾਏ ਜੀ ਨੂੰ ਫਾਰਸੀ, ਗੁਰਮੁਖੀ, ਹਿੰਦੀ ਅਤੇ ਸੰਸਕ੍ਰਿਤ ਆਦਿ ਭਾਸ਼ਾਵਾਂ ਦੀ ਵਿੱਦਿਆ ਦੇਣ ਦਾ ਯੋਗ ਪ੍ਰਬੰਧ ਕੀਤਾ ਗਿਆ। ਆਪ ਨੂੰ ਘੋੜ-ਸਵਾਰੀ ਅਤੇ ਸ਼ਸਤਰ-ਵਿੱਦਿਆ ਦੇਣ ਲਈ ਸੰਬੰਧਿਤ ਮਾਹਰ ਵਿਅਕਤੀਆਂ ਦੀ ਨਿਯੁਕਤੀ ਕੀਤੀ ਗਈ।

ਔਰੰਗਜ਼ੇਬ ਦਾ ਜ਼ੁਲਮ ਵੇਖ ਕੇ ਦੇਸ਼ ਦੇ ਵੱਖ-ਵੱਖ ਇਲਾਕਿਆਂ ਵਿਚ ਬਗ਼ਾਵਤਾਂ ਹੋਣ ਲੱਗ ਪਈਆਂ, ਜਿੱਥੇ ਆਪਣੇ ਧਰਮ ਦੀ ਬੇਹੁਰਮਤੀ ਵੇਖ ਕੇ ਹਿੰਦੂ ਔਰੰਗਜ਼ੇਬ ਨਾਲ ਨਾਰਾਜ਼ ਸਨ, ਉੱਥੇ ਉਸ ਵੱਲੋਂ ਆਪਣੇ ਭਰਾਵਾਂ ਦੇ ਕੀਤੇ ਗਏ ਕਤਲਾਂ, ਪਿਉ ਨੂੰ ਕੈਦ ਕਰਨ ਅਤੇ ਪੀਰਾਂ-ਫਕੀਰਾਂ ਨੂੰ ਜ਼ੁਲਮ ਦਾ ਸ਼ਿਕਾਰ ਬਣਾਏ ਜਾਣ ਕਾਰਨ ਮੁਸਲਮਾਨਾਂ ਦਾ ਇਕ ਵੱਡਾ ਹਿੱਸਾ ਵੀ ਉਸ ਦੇ ਵਿਰੁੱਧ ਸਿਰ ਚੁੱਕ ਰਿਹਾ ਸੀ। ਇਹ ਵੇਖ ਕੇ ਉਸ ਨੇ ਹਿੰਦੂਆਂ ਉੱਪਰ ਜ਼ੁਲਮ ਤਿੱਖੇ ਕਰ ਕੇ ਉਨ੍ਹਾਂ ਨੂੰ ਦਬਾਉਣ ਤੇ ਆਪਣੇ ਆਪ ਨੂੰ ਦੀਨ ਦਾ ਹਿਤੂ ਸਾਬਤ ਕਰ ਕੇ ਮੁਸਲਮਾਨਾਂ ਦੇ ਦਿਲ ਵਿਚ ਆਪਣੀ ਜਗ੍ਹਾ ਬਣਾਉਣ ਦਾ ਫੈਸਲਾ ਕਰ ਲਿਆ।

ਔਰੰਗਜ਼ੇਬ ਨੇ ਇਹ ਕੰਮ ਕਸ਼ਮੀਰ ਤੋਂ ਅਰੰਭ ਕਰਨ ਦੇ ਹੁਕਮ ਜਾਰੀ ਕਰ ਦਿੱਤੇ। ਉਸ ਨੇ ਸਭ ਤੋਂ ਪਹਿਲਾਂ ਕਸ਼ਮੀਰ ਹੀ ਕਿਉਂ ਚੁਣਿਆ, ਇਸ ਬਾਰੇ ਵੱਖ-ਵੱਖ ਇਤਿਹਾਸਿਕਾਰਾਂ ਦੇ ਵੱਖ-ਵੱਖ ਵਿਚਾਰ ਹਨ। ਭਾਈ ਮਨੀ ਸਿੰਘ ਜੀ ਅਨੁਸਾਰ ਉਸ ਨੇ ਸੋਚਿਆ ਕਿ ਇੱਥੇ ਬ੍ਰਾਹਮਣ ਬਹੁਤ ਹਨ। ਇਹੀ ਹਨ ਜੋ ਹਿੰਦੂਆਂ ਨੂੰ ਵਿੱਦਿਆ ਦਿੰਦੇ ਹਨ। ਜੇਕਰ ਪਹਿਲਾਂ ਇਨ੍ਹਾਂ ਨੂੰ ਮੁਸਲਮਾਨ ਬਣਾ ਲਿਆ ਜਾਏ ਤਾਂ ਸਾਰੇ ਹਿੰਦੂ ਧਰਮ ਦੀ ਸਿੱਖਿਆ ਨਾ ਮਿਲ ਸਕਣ ਕਾਰਨ ਧਰਮ ਤੋਂ ਹੀਨ ਹੋ ਜਾਣਗੇ ਅਤੇ ਆਪਣੇ ਆਪ ਮੁਸਲਮਾਨ ਧਰਮ ਅਪਣਾ ਲੈਣਗੇ।

ਇਸੇ ਉਦੇਸ਼ ਨੂੰ ਮੁੱਖ ਰੱਖ ਕੇ ਕਸ਼ਮੀਰ ਦੇ ਬ੍ਰਾਹਮਣਾਂ ਅਤੇ ਹੋਰ ਗ਼ੈਰ-ਮੁਸਲਮਾਨਾਂ ਉੱਪਰ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ ਗਏ। ਸਾਮ-ਦਾਮ-ਦੰਡ, ਹਰ ਹੀਲਾ ਵਰਤਿਆ ਜਾਣ ਲੱਗ ਪਿਆ। ਇਸ ਜ਼ੁਲਮ ਤੋਂ ਘਬਰਾ ਕੇ ਕਸ਼ਮੀਰੀ ਪੰਡਤਾਂ ਦਾ ਇਕ ਪ੍ਰਤੀਨਿਧੀ ਮੰਡਲ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਸਹਾਇਤਾ ਲਈ ਪੁਕਾਰ ਕਰਨ

ਵਾਸਤੇ ਹਿੰਦੂ ਰਾਜਿਆਂ ਵੱਲ ਤੁਰ ਪਿਆ।

ਇਹ ਪੰਡਤ ਹਰ ਹਿੰਦੂ ਰਾਜਿਆਂ ਦੇ ਦਰਬਾਰ ਵਿਚ ਗਏ, ਹਰ ਰਾਜਪੂਤ ਰਾਜੇ ਦਾ ਉਨ੍ਹਾਂ ਦਰ ਖੜਕਾਇਆ। ਪਰ ਕੋਈ ਵੀ ਉਨ੍ਹਾਂ ਦੀ ਮਦਦ ਲਈ ਨਾ ਬਹੁੜਿਆ। ਕਿਸੇ ਨੇ ਰੁੱਝੇ ਹੋਣ ਦਾ ਬਹਾਨਾ ਕਰ ਕੇ ਮਿਲਣ ਤੋਂ ਇਨਕਾਰ ਕਰ ਦਿੱਤਾ ਅਤੇ ਕਿਸੇ ਨੇ ਆਪਣੇ ਆਪ ਨੂੰ ਮੁਗਲ ਸਲਤਨਤ ਦੇ ਮੁਕਾਬਲੇ 'ਤੇ ਅਦਨਾ ਦੱਸ ਕੇ ਕਿਸੇ ਵੀ ਤਰ੍ਹਾਂ ਦੀ ਮਦਦ ਕਰ ਸਕਣ ਦੇ ਆਪਣੇ ਆਪ ਨੂੰ ਅਯੋਗ ਦੱਸਿਆ। ਸਭ ਪਾਸਿਉਂ ਨਿਰਾਸ਼ ਹੋ ਕੇ ਵਾਪਸ ਮੁੜੇ ਤਾਂ ਰਸਤੇ ਵਿਚ ਜਿੱਥੇ ਵੀ ਠਹਿਰਦੇ ਆਪੋ ਵਿਚ ਵਿਚਾਰ-ਵਟਾਂਦਰਾ ਕਰਦੇ ਕਿ ਹੁਣ ਕੀ ਰਾਹ ਕੱਢਿਆ ਜਾਵੇ ਜਿਸ ਨਾਲ ਧਰਮ ਅਤੇ ਜਾਨ ਬਚ ਸਕੇ। ਪਰ ਉਨ੍ਹਾਂ ਨੂੰ ਕੋਈ ਰਾਹ ਜਾਂ ਸਹਾਰਾ ਨਜ਼ਰ ਨਾ ਆਉਂਦਾ।

ਉਹ ਸ੍ਰੀ ਅਨੰਦਪੁਰ ਸਾਹਿਬ ਪੁੱਜ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਜਾ ਹਾਜ਼ਰ ਹੋਏ। ਪ੍ਰਿੰਸੀਪਲ ਸਤਿਬੀਰ ਸਿੰਘ ਲਿਖਤ ਪੁਸਤਕ 'ਸੌ ਸੁਆਲ' ਅਨੁਸਾਰ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠਾਂ ਕਸ਼ਮੀਰੀ ਪੰਡਤਾਂ ਇਹ ਅਰਜੋਈ ਕੀਤੀ ਸੀ:

*'ਬਾਹਿ ਅਸਾਡੀ ਪਕੜੀਏ, ਗੁਰੂ ਹਰਿਗੋਬਿੰਦ ਕੇ ਚੰਦ।'*

ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵਾਕ ਹੋਏ ਸਨ:

*ਚਿਤ ਚਰਨ ਕਮਲ ਕਾ ਆਸਰਾ, ਚਿਤ ਚਰਨ ਕਮਲ ਸੰਗ ਜੋੜੀਐ।*
*ਬਾਂਹਿ ਜਿਨਾਂ ਦੀ ਪਕੜੀਐ, ਸਿਰ ਦੀਜੈ ਬਾਂਹਿ ਨ ਛੋੜੀਐ।*

'ਸ਼ਹੀਦ ਬਿਲਾਸ' ਦੇ ਲੇਖਕ ਨੇ ਇਸ ਸਥਿਤੀ ਬਾਰੇ ਇਉਂ ਲਿਖਿਆ ਹੈ:

*ਤਬ ਸਤਿਗੁਰ ਇਵ ਮਨ ਠਹਿਰਾਈ। ਬਿਨ ਸਿਰ ਦੀਏ ਜਤ ਦੁਖ ਪਾਈ।*
*ਦਾਸ ਗੋਬਿੰਦ ਬੀ ਪਾਸ ਬਹਾਯੋ। ਕਮਰ ਕਸਾ ਸਤਿਗੁਰ ਕਰਾਯੋ।*
*ਪੈਸੇ ਪਾਂਚ ਸ੍ਰੀ ਫਲ ਏਕ। ਧਰ ਆਗੇ ਦਿਯੋ ਮਸਤਕ ਟੇਕ।*

ਇਸ ਤਰ੍ਹਾਂ (ਗੁਰੂ) ਗੋਬਿੰਦ (ਸਿੰਘ) ਜੀ ਨੂੰ ਗੁਰਿਆਈ ਦੀ ਸੌਂਪਣਾ ਕਰ ਕੇ ਗੁਰੂ ਸਾਹਿਬ ਆਪਣੀ ਸ਼ਹੀਦੀ ਦੇਣ ਲਈ ਦਿੱਲੀ ਵੱਲ ਨੂੰ ਤੁਰ ਪਏ। ਆਗਰਾ ਪਹੁੰਚ ਕੇ ਆਪ ਜੀ ਨੇ ਆਪਣੇ ਆਪ ਨੂੰ ਗ੍ਰਿਫਤਾਰੀ ਲਈ ਪੇਸ਼ ਕੀਤਾ ਜਿੱਥੋਂ ਆਪ ਜੀ ਨੂੰ ਫੌਜ ਦੀ ਨਿਗਰਾਨੀ ਹੇਠ ਤਿੰਨ ਸਿੱਖਾਂ— ਭਾਈ ਦਿਆਲਾ ਜੀ, ਭਾਈ ਮਤੀ ਦਾਸ ਜੀ ਅਤੇ ਭਾਈ ਸਤੀ ਦਾਸ ਜੀ ਸਮੇਤ ਦਿੱਲੀ ਲਿਆਂਦਾ ਗਿਆ ਅਤੇ ਇਕ ਸੁੰਞੀ ਹਵੇਲੀ ਵਿਚ ਬੰਦ ਕਰ ਕੇ ਆਪ ਉੱਪਰ ਸਖ਼ਤ ਪਹਿਰੇ ਬਿਠਾ ਦਿੱਤੇ ਗਏ। ਪ੍ਰੋ. ਕਰਤਾਰ ਸਿੰਘ ਐਮ.ਏ. 'ਸਿੱਖ ਇਤਿਹਾਸ' ਵਿਚ ਲਿਖਦੇ ਹਨ: 'ਔਰੰਗਜ਼ੇਬ ਉਸ ਵੇਲੇ ਦਿੱਲੀ ਵਿਚ ਨਹੀਂ ਸੀ। ਉਹ ਤਾਂ ਅਪ੍ਰੈਲ ੧੬੭੪ ਵਿਚ ਰਾਵਲਪਿੰਡੀ ਵੱਲ ਗਿਆ ਸੀ। ਪਰ ਉਹ ਜਾਣ ਤੋਂ ਪਹਿਲਾਂ ਸਪਸ਼ਟ ਹੁਕਮ ਦੇ ਗਿਆ ਸੀ ਕਿ ਗੁਰੂ ਜੀ ਨਾਲ ਕੀ ਵਰਤਾਓ ਕਰਨਾ ਹੈ।'

ਸ. ਸ਼ਮਸ਼ੇਰ ਸਿੰਘ 'ਅਸ਼ੋਕ' 'ਪੰਜਾਬੀ ਵੀਰ ਪਰੰਪਰਾ ੧੭ਵੀਂ ਸਦੀ' ਵਿਚ ਇਸ ਸਮੇਂ ਦੀ ਸਥਿਤੀ ਦਾ ਵਰਣਨ ਕਰਦਿਆਂ ਹੋਇਆਂ ਲਿਖਦੇ ਹਨ: 'ਗੁਰੂ ਸਾਹਿਬ ਸਿੱਖਾਂ ਸਮੇਤ ਬਾਦਸ਼ਾਹ ਦੇ ਹੁਕਮ ਨਾਲ ਕੋਤਵਾਲ ਦੇ ਹਵਾਲੇ ਕੀਤੇ ਗਏ ਤੇ ਉਨ੍ਹਾਂ ਨੂੰ ਸਖ਼ਤੀ ਨਾਲ ਮਜਬੂਰ ਕੀਤਾ ਗਿਆ ਕਿ ਉਹ ਜਾਂ ਤਾਂ ਕੋਈ ਕਰਾਮਾਤ ਦਿਖਾਉਣ ਜੇ ਨਹੀਂ ਤਾਂ ਝਟਪਟ ਮੁਸਲਮਾਨ ਬਣ ਜਾਣ। ਗੁਰੂ ਸਾਹਿਬ ਨੇ ਅੱਗੋਂ ਕੋਰਾ ਜਵਾਬ ਦਿੱਤਾ ਤਾਂ ਗੁਰੂ ਸਾਹਿਬ ਕੋਤਵਾਲੀ ਵਿਚ ਭੁੱਖੇ-ਤਿਹਾਏ ਰੱਖ ਕੇ, ਅਨੇਕ ਕਿਸਮ ਦੀਆਂ ਸਖ਼ਤ ਤੋਂ ਸਖ਼ਤ ਸਜ਼ਾਵਾਂ ਦੇ ਕੇ ਤੰਗ ਕੀਤੇ ਜਾਣ ਲੱਗੇ, ਪਰ ਉਹ ਫੇਰ ਵੀ ਅਡੋਲ ਰਹੇ ਤੇ ਆਪਣੇ ਪ੍ਰਣ ਤੋਂ ਇਕ ਕਦਮ ਵੀ ਪਿੱਛੇ ਨਾ ਮੁੜੇ।'

ਜਸਟਿਸ ਪ੍ਰੀਤਮ ਸਿੰਘ ਸਫੀਰ ਅਨੁਸਾਰ 'ਉਸ (ਔਰੰਗਜ਼ੇਬ) ਨੇ ਸੋਚਿਆ ਕਿ ਜੇ ਉਹ ਗੁਰੂ ਤੇ ਉਨ੍ਹਾਂ ਦੇ ਸਾਥੀਆਂ ਦੀ ਚੜ੍ਹਦੀ ਕਲ੍ਹਾ ਨੂੰ ਖ਼ਤਮ ਕਰ ਕੇ ਉਨ੍ਹਾਂ ਦਾ ਮਨੋਬਲ ਨਾ ਡੇਗ ਸਕਿਆ ਅਤੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨਾ ਨਾ ਮੰਨਵਾ ਸਕਿਆ ਤਾਂ ਉਹ ਆਪਣੇ ਹਮ-ਮਜ਼ਹਬ ਲੋਕਾਂ ਦੀਆਂ ਨਜ਼ਰਾਂ ਵਿਚ ਡਿੱਗ ਪਵੇਗਾ। ਗੁਰੂ ਸਾਹਿਬ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਇਨਕਾਰ ਦੀ ਸੂਰਤ ਵਿਚ ਉਨ੍ਹਾਂ ਨੂੰ ਦੱਸਿਆ ਗਿਆ, ਉਨ੍ਹਾਂ ਨੂੰ, ਉਨ੍ਹਾਂ ਦੇ ਸ਼ਰਧਾਲੂ ਸਿੱਖਾਂ ਸਮੇਤ, ਮੌਤ ਦੇ ਘਾਟ ਉਤਾਰ ਦਿੱਤਾ ਜਾਵੇਗਾ। ਨੌਵੇਂ ਪਾਤਸ਼ਾਹ ਨੇ ਫੁਰਮਾਇਆ ਕਿ ਨਾ ਹੀ ਉਹ ਆਪ ਤੇ ਨਾ ਹੀ ਉਨ੍ਹਾਂ ਦੇ ਸਿੱਖ ਮੌਤ ਤੋਂ ਡਰਦੇ ਹਨ।'

ਪ੍ਰੋ. ਪੂਰਨ ਸਿੰਘ 'ਦਸ ਗੁਰੂ ਦਰਸ਼ਨ' ਵਿਚ ਲਿਖਦੇ ਹਨ, 'ਗੁਰੂ ਜੀ ਨੂੰ ਦਿੱਲੀ ਵਿਖੇ ਕੈਦ ਕਰ ਦਿੱਤਾ ਗਿਆ ਅਤੇ ਔਰੰਗਜ਼ੇਬ ਦੇ ਹੁਕਮ ਨਾਲ ਤਸੀਹੇ ਦਿੱਤੇ ਗਏ, ਪਰ ਇਹ ਸਾਰੇ ਤਸੀਹੇ ਪਹਾੜ ਜਿੰਨੀ ਤਕੜੀ ਕੰਧ ਉੱਤੇ ਚਿੱਕੜ ਦੇ ਛਿੱਟੇ ਸੁੱਟਣ ਦੇ ਸਮਾਨ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਵਾਂਗ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਇਕ ਛਿਨ ਲਈ ਵੀ ਆਪਣੇ ਆਪ ਨੂੰ ਪਰਮ ਸਤਿ ਦੇ ਧਿਆਨ ਤੋਂ ਲਾਂਭੇ ਨਾ ਹਟਾਇਆ। ਬਦਲੇ ਦੀ ਕਿਸੇ ਵੀ ਭਾਵਨਾ ਨੇ ਉਨ੍ਹਾਂ ਦੇ ਮਨ ਦੀ ਸ਼ਾਂਤੀ ਨੂੰ ਭੰਗ ਨਾ ਕੀਤਾ। ਉਨ੍ਹਾਂ ਨੇ ਚਮਕਦੇ ਮਸਤਕ ਉੱਤੇ ਇਕ ਵੀ ਤਿਊੜੀ ਨਾ ਪਾਈ। ਉਹ ਅਨੰਦਪੁਰ ਜਿਹੇ ਹੀ ਸ਼ਾਂਤ ਚਿੱਤ ਸਨ। ਉਨ੍ਹਾਂ ਅੰਦਰ ਉਹ ਮਾਨਸਿਕ ਸ਼ਾਂਤੀ ਸੀ ਕਿ ਤ੍ਰਿਲੋਕੀ ਦੀ ਪਰਲੋ ਵੀ ਉਸ ਨੂੰ ਹਿਲਾ ਨਹੀਂ ਸੀ ਸਕਦੀ।'

ਗੁਰੂ ਸਾਹਿਬ ਨੂੰ ਪਿੰਜਰੇ ਵਿਚ ਬੰਦ ਕਰ ਕੇ ਖੜ੍ਹਿਆ ਰੱਖਿਆ ਗਿਆ। ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ।

ਗੁਰੂ ਸਾਹਿਬ ਨੂੰ ਤਸੀਹੇ ਦਿੱਤੇ ਜਾਣ ਦਾ ਪਤਾ ਜਦੋਂ ਦਿੱਲੀ ਦੇ ਸਿੱਖਾਂ ਨੂੰ ਲੱਗਾ ਤਾਂ ਕੁਝ ਪਤਵੰਤੇ ਸਿੱਖ ਕਾਜ਼ੀ-ਉਲ-ਕਜ਼ਾਤ ਵਹਾਬ ਅਲੀ ਨੂੰ ਮਿਲੇ ਤੇ ਉਸ ਨੂੰ ਕਿਹਾ ਕਿ ਪੈਸੇ ਲੈ ਕੇ ਗੁਰੂ ਸਾਹਿਬ ਨੂੰ ਛੱਡ ਦਿੱਤਾ ਜਾਏ। ਜਦੋਂ ਇਸ ਗੱਲ ਦਾ ਪਤਾ ਗੁਰੂ ਸਾਹਿਬ ਨੂੰ ਲੱਗਾ ਤਾਂ ਉਨ੍ਹਾਂ ਬਹੁਤ ਗੁੱਸਾ ਕੀਤਾ।

ਭਾਈ ਮਤੀ ਦਾਸ ਜੀ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦੇ ਕੇ ਸ਼ਹੀਦ ਕੀਤੇ ਜਾਣ ਦੀ ਤਿਆਰੀ ਕੀਤੀ ਗਈ ਜਿਸ ਨਾਲ ਗੁਰੂ ਸਾਹਿਬ ਨੂੰ ਡਰਾਇਆ ਜਾ ਸਕੇ। ਇਸੇ ਉਦੇਸ਼ ਨੂੰ ਮੁੱਖ ਰੱਖ ਕੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਨ ਦਾ ਹੁਕਮ ਸੁਣਾਇਆ ਗਿਆ। ਭਾਈ ਜੀ ਨੇ ਆਪਣੀ ਅੰਤਮ ਇੱਛਾ ਦੱਸੀ ਕਿ ਆਰੇ ਨਾਲ ਚੀਰਨ ਸਮੇਂ ਉਨ੍ਹਾਂ ਦਾ ਮੂੰਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵੱਲ ਹੋਵੇ ਤਾਂ ਜੋ ਉਹ ਆਪਣੀ ਸੁਰਤ ਗੁਰੂ ਸਾਹਿਬ ਦੇ ਚਰਨਾਂ ਵਿਚ ਟਿਕਾ ਕੇ ਸ਼ਹੀਦੀ ਪ੍ਰਾਪਤ ਕਰ ਸਕਣ।

ਇਹ ਅਹਿਲਕਾਰਾਂ ਦੇ ਵੀ ਦਿਲ ਦੀ ਗੱਲ ਸੀ ਕਿਉਂਕਿ ਉਹ ਸਮਝਦੇ ਸਨ ਕਿ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਦਿਆਂ ਵੇਖ ਕੇ ਗੁਰੂ ਸਾਹਿਬ ਡਰ ਜਾਣਗੇ।

ਜਿਉਂ-ਜਿਉਂ ਆਰਾ ਚੱਲਦਾ ਗਿਆ, ਭਾਈ ਮਤੀ ਦਾਸ ਜੀ 'ਜਪੁਜੀ ਸਾਹਿਬ' ਦਾ ਪਾਠ ਕਰਦੇ ਗਏ। 'ਗੁਰ ਪ੍ਰਤਾਪ ਸੂਰਜ ਗ੍ਰੰਥ' ਅਨੁਸਾਰ:

*ਅਰਧੋ ਅਰਧ ਚਿਰਾਇ ਸੁ ਡਾਰਾ। ਪਰਯੋ ਪ੍ਰਿਥੀ ਪਰ ਹੋਵੈ ਦੋ ਫਾਰਾ।*
*ਦੋਨਹੁੰ ਤਨ ਤੇ ਜਪੁਜ ਪਢੈ। ਹੇਰਤਿ ਸਭਿ ਕੇ ਅਚਰਜ ਬਢੈ॥੪੬॥*

ਭਾਈ ਮਤੀ ਦਾਸ ਜੀ ਨੂੰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਾਹਮਣੇ ਆਰੇ ਨਾਲ ਚੀਰਿਆ ਗਿਆ। ਜਦੋਂ ਗੁਰੂ ਸਾਹਿਬ ਫਿਰ ਵੀ ਅਡੋਲ ਰਹੇ ਤਾਂ ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿਚ ਉਬਾਲਿਆ ਗਿਆ। ਇਸ ਸਮੇਂ ਦਾ ਵਰਣਨ ਕਰਦਿਆਂ ਹੋਇਆਂ ਪ੍ਰਿੰਸੀਪਲ ਸਤਿਬੀਰ ਸਿੰਘ ਆਪਣੀ ਪੁਸਤਕ 'ਇਤਿ ਜਿਨਿ ਕਰੀ' ਵਿਚ ਲਿਖਦੇ ਹਨ, 'ਭਾਈ ਜੀ ਨੇ ਅਰਦਾਸ ਕਰਦੇ ਕਿਹਾ ਕਿ 'ਹੇ ਸਤਿਗੁਰੂ ਅਰਜਨ ਸਾਹਿਬ ਜੀ! ਅੱਗੇ ਤੁਸੀਂ ਇਕ ਵਾਰ ਜਹਾਂਗੀਰ ਦੀ ਦੇਗ ਵਿਚ ਉਬਲੇ ਸੀ, ਹੁਣ ਔਰੰਗਜ਼ੇਬ ਦੀ ਦੇਗ ਵਿਚ ਆ ਕੇ ਉਬਲਦੇ ਸਿੱਖ ਦੀ ਲਾਜ ਰੱਖੋ।' ਭਾਈ ਦਿਆਲਾ ਜੀ ਖਿੜੇ-ਮੱਥੇ ਸ਼ਹੀਦੀ ਪਾ ਗਏ:

ਭਾਈ ਦਿਆਲਾ ਜੀ ਦੀ ਸ਼ਹੀਦੀ ਤੋਂ ਬਾਅਦ ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅਤੇ ਅੱਗ ਲਾ ਕੇ ਸ਼ਹੀਦ ਕਰ ਦਿੱਤਾ ਗਿਆ।

ਇਨ੍ਹਾਂ ਸਿੱਖਾਂ ਨੂੰ ਵੱਖ-ਵੱਖ ਤਰੀਕਿਆਂ ਨਾਲ ਸ਼ਹੀਦ ਹੁੰਦਿਆਂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੀਆਂ ਅੱਖਾਂ ਨਾਲ ਵੇਖਿਆ। ਫਿਰ ਵੀ ਆਪ ਆਪਣੇ ਉਦੇਸ਼ ਅਤੇ ਆਦਰਸ਼ ਤੋਂ ਜ਼ਰਾ ਵੀ ਨਾ ਡੋਲੇ। ਆਪ ਉਸ ਸਮੇਂ ਦੇ ਬਹੁਤ ਪੀੜਤ ਹਿੰਦੂ ਧਰਮ ਦੀ ਰੱਖਿਆ ਅਤੇ ਧਾਰਮਿਕ ਅਜ਼ਾਦੀ ਦੇ ਸੰਕਲਪ ਨੂੰ ਦ੍ਰਿੜ੍ਹ ਕਰਵਾਉਣ ਲਈ ਆਪਣੀ ਸ਼ਹਾਦਤ ਦੇਣ ਲਈ ਹੀ ਤਾਂ ਦਿੱਲੀ ਵੱਲ ਆਏ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਹਾਦਤ ਦੇ ਕੇ ਜਿਸ ਸਿੱਖੀ ਦੇ ਮਹੱਲ ਦੀ ਉਸਾਰੀ ਅਰੰਭ ਕੀਤੀ ਸੀ, ਉਸ ਵਿਚ ਉਹ ਕਿਵੇਂ ਕਿਸੇ ਤਰ੍ਹਾਂ ਦੀ ਤਰੇੜ ਆਉਣ ਦੇ ਸਕਦੇ ਸਨ? ਗੁਰੂ ਸਾਹਿਬ ਦੀ ਸ਼ਹਾਦਤ ਦੇਣ ਲਈ ਦ੍ਰਿੜ੍ਹਤਾ ਨੂੰ ਵੇਖਦਿਆਂ ਹੋਇਆਂ ਕਾਜ਼ੀ ਅਬਦੁਲ ਵਾਹਾਬ ਬੋਹਰਾ ਨੇ ਆਪ ਜੀ ਨੂੰ ਆਖਿਆ:

*ਜੋ ਦਾਨਾਇ ਨ ਤਯਾਗਨਿ ਕਰੈ।*

*ਕਹਯੋ ਸ਼ਾਹੁ ਕੋ ਸਿਰ ਪਰ ਧਰੈ। (ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧੨ ਅੰਸੂ ੬੪)*

ਗੁਰੂ ਸਾਹਿਬ ਨੇ ਕਾਜ਼ੀ ਨੂੰ ਜਵਾਬ ਦਿੱਤਾ, 'ਇਹ ਗੱਲਾਂ ਉਹ ਕਰਦੇ ਹਨ, ਜਿਨ੍ਹਾਂ ਨੂੰ ਜੀਵਨ ਨਾਲ ਪਿਆਰ ਹੁੰਦਾ ਹੈ। ਜੋ ਸੱਚਾਈ, ਧਰਮ ਅਤੇ ਮਨੁੱਖਤਾ ਨਾਲ ਪਿਆਰ ਕਰਦੇ ਹਨ ਉਨ੍ਹਾਂ ਨੂੰ ਨਾ ਤਾਂ ਹਕੂਮਤ ਦੀ ਖੁਸ਼ਨੂਦੀ ਹਾਸਲ ਕਰਨ ਦੀ ਲੋੜ ਰਹਿੰਦੀ ਹੈ ਅਤੇ ਨਾ ਹੀ ਸੁਖ, ਆਰਾਮ ਦੀ ਐਸ਼ ਦੀ ਖਾਹਿਸ਼। ਧਰਮ ਇਕ ਵਿਸ਼ਵਾਸ ਹੈ, ਜਿਸ 'ਤੇ ਮਨੁੱਖ ਦਾ ਦ੍ਰਿੜ੍ਹ ਰਹਿਣਾ ਹੀ ਬਣਦਾ ਹੈ। ਜੋ ਆਪਣਾ ਵਿਸ਼ਵਾਸ ਬਦਲਦਾ ਹੈ, ਉਸ ਦਾ ਨਾ ਤਾਂ ਇਸ ਜੀਵਨ ਵਿਚ ਕੋਈ ਹੱਜ ਹੁੰਦਾ ਹੈ ਅਤੇ ਨਾ ਹੀ ਅਗਲੇ ਜੀਵਨ ਲਈ ਉਹ ਸੁਰਖਰੂ ਹੁੰਦਾ ਹੈ।'

ਗੁਰੂ ਸਾਹਿਬ ਦਾ ਇਹ ਜਵਾਬ ਸੁਣ ਕੇ ਕਾਜ਼ੀ ਅਬਦੁਲ ਵਾਹਬ ਬੋਹਰਾ ਨੂੰ ਕੋਈ ਉੱਤਰ ਨਾ ਸੁੱਝਿਆ ਤੇ ਉਸ ਨੇ ਦੋ-ਟੂਕ ਫੈਸਲਾ ਦਿੱਤਾ:

*ਤੀਨ ਬਾਤ ਨਿਰਨੈ ਕਰ ਲੀਜੈ। ਲਖਹੁ ਭਲੀ ਸੋ ਧਾਰਨਿ ਕੀਜੈ।*

*ਸ਼ਰ੍ਹਾ ਚਲਹੁ ਕਲਮੇ ਕਹੁ ਪਢਿ ਮੁਖ। ਦੇਹਿ ਸ਼ਾਹੁ ਭੋਗਹੁ ਸਭਿ ਬਿਧਿ ਸੁਖ॥੨੮॥*

*ਜੇ ਹਠ ਕਰਹੁ ਨ ਮਾਨਹੁ ਏਹੁ। ਕਰਾਮਾਤ ਕਾਮਲ ਹੁਇ ਦੇਹੋ।*

*ਜਿਮ ਹਜ਼ਰਤ ਤੁਮ ਤੇ ਕਰਿਵਾਵੈ। ਤਿਮ ਕਰਿ ਦੇਹੁ ਦੇਖਿ ਹਰਖਾਵੈ॥੨੯॥*

*ਰਾਮਰਾਇ ਜਿਮ ਤੁਮਰੋ ਪੋਤਾ। ਸਦਾ ਸ਼ਾਹੁ ਅਨੁਸਾਰੀ ਹੋਤਾ।...*

*ਜੇ ਇਹ ਦੋਨਹੁੰ ਨਾਹਿ ਨ ਮਾਨਹੁੰ। ਅਪਨੇ ਪਾਨ ਪ੍ਰਾਨ ਕਹੁ ਹਾਨਹੁੰ।*

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੧੨ ਅੰਸੂ ੬੪)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ ਤਿਆਗਣ ਅਤੇ ਕਰਾਮਾਤ ਦਿਖਾਉਣ ਵਾਲੀਆਂ ਦੋਵੇਂ ਗੱਲਾਂ ਅਸਵੀਕਾਰ ਕਰ ਦਿੱਤੀਆਂ ਅਤੇ ਆਖਿਆ ਕਿ ਪ੍ਰਭੂ ਦੇ ਪਿਆਰੇ ਉਸ ਦੇ ਕੰਮਾਂ ਵਿਚ ਕਦੇ ਦਖਲ ਨਹੀਂ ਦਿੰਦੇ।

ਆਖਰ ਕਾਜ਼ੀ ਨੇ ਆਪ ਜੀ ਨੂੰ ਸ਼ਹੀਦ ਕਰਨ ਦਾ ਫਤਵਾ ਸੁਣਾ ਦਿੱਤਾ। ਚਾਂਦਨੀ ਚੌਂਕ ਵਿਖੇ, ਜਿੱਥੇ ਗੁਰਦੁਆਰਾ ਸੀਸ ਗੰਜ ਸਾਹਿਬ ਸਥਿਤ ਹੈ, ਆਪ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹਾਦਤ ਦਾ ਵਰਨਣ ਕਵੀ ਸੈਨਾਪਤੀ 'ਸ੍ਰੀ ਗੁਰ ਸੋਭਾ' ਵਿਚ ਇਸ ਤਰ੍ਹਾਂ ਕਰਦਾ ਹੈ:

*ਪ੍ਰਗਟ ਭਏ ਗੁਰ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਢਾਪੀ ਚਾਦਰ।*

*ਕਰਮ ਧਰਮ ਕੀ ਜਿਨਿ ਪਤਿ ਰਾਖੀ। ਅਟਲ ਕਰੀ ਕਲਜੁਗ ਮੈਂ ਸਾਖੀ॥੧੪॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਬਚਿਤ੍ਰ ਨਾਟਕ' ਵਿਚ ਆਪਣੀ ਜਨਮ ਕਥਾ ਬਿਆਨ ਕਰਦਿਆਂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਵਰਣਨ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*

*ਸਾਧਨ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥*
*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥*
*ਠੀਕਰਿ ਫੋਰਿ ਦਿਲੀਸਿ ਸਿਰਿ॥ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥*

੧੧ ਨਵੰਬਰ ੧੬੭੫ ਈ: ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ। ਉਸ ਸਮੇਂ ਜੋ ਗਰਦ ਗੁਬਾਰ ਤੇ ਤੂਫਾਨ ਉੱਠਿਆ ਉਸ ਦਾ ਵਰਣਨ ਵੱਖ-ਵੱਖ ਰਚਨਾਵਾਂ ਵਿਚ ਇਸ ਤਰ੍ਹਾਂ ਆਇਆ ਹੈ। 'ਬੰਸਾਵਲੀਨਾਮਾ' ਅਨੁਸਾਰ—

*ਸ੍ਰੀ ਤੇਗ ਬਹਾਦਰ ਜੀ ਉਠਿ ਗਏ ਦਰਗਾਹੇ।*
*ਤਿਸ ਦਿਨ ਅੰਧੇਰੀ ਗਰਬ ਗੁਬਾਰੀ ਰਹੀ।*

ਭਾਈ ਮਤੀ ਦਾਸ ਜੀ, ਭਾਈ ਦਿਆਲਾ ਜੀ ਅਤੇ ਭਾਈ ਸਤੀ ਦਾਸ ਜੀ ਨੂੰ ਸ਼ਹੀਦ ਕਰਨ ਤੋਂ ਬਾਅਦ ਵੀ ਜਦ ਮੁਗ਼ਲ ਹਾਕਮਾਂ ਨੇ ਵੇਖਿਆ ਕਿ ਉਨ੍ਹਾਂ ਵੱਲੋਂ ਇਨ੍ਹਾਂ ਸਿੱਖਾਂ ਉੱਪਰ ਕੀਤੇ ਗਏ ਜ਼ੁਲਮਾਂ ਦਾ ਸ੍ਰੀ ਗੁਰੂ ਤੇਗ ਬਹਾਦਰ ਜੀ 'ਪੁਰ ਕੋਈ ਪ੍ਰਭਾਵ ਨਹੀਂ ਪਿਆ ਅਤੇ ਉਹ ਪਹਿਲਾਂ ਵਾਂਗ ਹੀ ਅਡੋਲ ਹਨ ਤਾਂ ਉਨ੍ਹਾਂ ਨੇ ਰਾਜ-ਸੱਤਾ ਦੇ ਮੱਦ ਵਿਚ ਆ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰ ਕੇ ਅਤੇ ਉਨ੍ਹਾਂ ਦੇ ਸਰੀਰ ਨੂੰ ਟੁਕੜਿਆਂ ਵਿਚ ਵੰਡ ਕੇ ਅਜਿਹੇ ਢੰਗ ਨਾਲ ਪ੍ਰਦਰਸ਼ਨ ਕਰਨ ਦੀ ਯੋਜਨਾ ਬਣਾਈ ਜਿਸ ਨਾਲ ਉਹ ਕੇਵਲ ਸਿੱਖਾਂ ਵਿਚ ਹੀ ਨਹੀਂ ਸਗੋਂ ਸਮੁੱਚੇ ਦੇਸ਼ ਵਾਸੀਆਂ ਵਿਚ ਸਹਿਮ ਅਤੇ ਡਰ ਪੈਦਾ ਕਰ ਸਕਣ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਜੇ ਉਹ ਅਜਿਹਾ ਕਰਨ ਵਿਚ ਸਫਲ ਹੋ ਗਏ ਤਾਂ ਔਰੰਗਜ਼ੇਬ ਦੀ ਹਕੂਮਤ ਵਿਰੁੱਧ ਚਿਰਕਾਲ ਤਕ ਕੋਈ ਵੀ ਅਵਾਜ਼ ਉਠਾਉਣ ਦਾ ਹੀਆ ਤਕ ਨਹੀਂ ਕਰ ਸਕੇਗਾ।

ਇਕ ਪਾਸੇ ਰਾਜ-ਸੱਤਾ ਆਪਣੀਆਂ ਵਿਉਂਤਾਂ ਬਣਾਉਣ ਵਿਚ ਰੁੱਝੀ ਹੋਈ ਸੀ ਤੇ ਦੂਜੇ ਪਾਸੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਭੇਜੇ ਸਿੱਖ ਭਾਈ ਊਦਾ ਜੀ ਅਤੇ ਭਾਈ ਗੁਰਦਿੱਤਾ ਜੀ, ਦਿਲਵਾਲੀ ਗਲੀ ਵਿਚ ਉੱਥੇ ਵਸਦੇ ਸਿੱਖ ਭਾਈ ਨਨੂਆ ਅਤੇ ਭਾਈ ਜੈਤਾ ਜੀ ਨਾਲ ਮਿਲ ਕੇ ਸ਼ਹੀਦੀ ਤੋਂ ਉਪਰੰਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਦੇਹ ਦੇ ਸਤਿਕਾਰ ਦੀ ਰੱਖਿਆ ਲਈ ਕੁਝ ਕਰ ਗੁਜ਼ਰਨ ਲਈ ਵਿਚਾਰ-ਵਟਾਂਦਰਾ ਕਰ ਰਹੇ ਸਨ। ਉਨ੍ਹਾਂ ਨੇ ਇਹ ਦ੍ਰਿੜ੍ਹ ਇਰਾਦਾ ਧਾਰ ਰੱਖਿਆ ਸੀ ਕਿ ਭਾਵੇਂ ਉਨ੍ਹਾਂ ਨੂੰ ਆਪਣੀਆਂ ਜਾਨਾਂ ਕੁਰਬਾਨ ਕਰਨੀਆਂ ਪੈ ਜਾਣ, ਉਹ ਕਿਸੇ ਵੀ ਤਰ੍ਹਾਂ ਗੁਰੂ ਸਾਹਿਬ ਦੀ ਦੇਹ ਦੀ ਬੇਅਦਬੀ ਨਹੀਂ ਹੋਣ ਦੇਣਗੇ।

ਇਹੀ ਨਹੀਂ ਗੁਰੂ ਸਾਹਿਬ ਦਾ ਇਕ ਹੋਰ ਸਿੱਖ, ਭਾਈ ਲੱਖੀ ਸ਼ਾਹ ਜੋ ਮੁਗਲ

ਹਕੂਮਤ ਵਿਚ ਠੇਕੇਦਾਰ ਸੀ ਅਤੇ ਸ਼ਾਹੀ ਦਰਬਾਰ ਵਿਚ ਕਾਫੀ ਅਸਰ-ਰਸੂਖ ਰਖਦਾ ਸੀ, ਹਾਕਮਾਂ ਵੱਲੋਂ ਬਣਾਈਆਂ ਜਾ ਰਹੀਆਂ ਵਿਉਂਤਾਂ ਤੋਂ ਜਾਣੂ ਹੋ ਕੇ ਬੇਚੈਨ ਹੋ ਰਿਹਾ ਸੀ।

ਉਹ ਇਸ ਗੱਲ 'ਤੇ ਦ੍ਰਿੜ੍ਹ ਸੀ ਕਿ ਜਿਵੇਂ-ਕਿਵੇਂ ਵੀ ਹੋਵੇ ਗੁਰੂ ਸਾਹਿਬ ਦੇ ਸਰੀਰ ਦੇ ਸਤਿਕਾਰ ਤੇ ਸਨਮਾਨ ਦੀ ਰੱਖਿਆ ਕੀਤੀ ਜਾਵੇ। ਉਸ ਨੇ ਆਪਣੇ ਭਰੋਸੇਯੋਗ ਅਤੇ ਗੁਰੂ-ਘਰ ਪ੍ਰਤੀ ਅਟੁੱਟ ਸ਼ਰਧਾ ਰੱਖਣ ਵਾਲੇ ਸਾਥੀਆਂ ਨਾਲ ਦਿਲ ਦੀ ਗੱਲ ਕੀਤੀ। ਉਨ੍ਹਾਂ ਸਾਰਿਆਂ ਨੇ ਇਕ ਅਵਾਜ਼ ਹੋ ਕੇ ਆਖਿਆ ਕਿ ਉਹ ਗੁਰੂ ਸਾਹਿਬ ਦੇ ਸਰੀਰ ਦੇ ਸਤਿਕਾਰ ਦੀ ਰੱਖਿਆ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦੇਣਗੇ।

ਇਸ ਤਰ੍ਹਾਂ ਇਕ ਪਾਸੇ ਹਕੂਮਤ ਰਾਜ-ਮੱਦ ਵਿਚ ਨਸ਼ਿਆਈ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਪਿੱਛੋਂ ਉਨ੍ਹਾਂ ਦੇ ਸਰੀਰ ਦਾ ਅਪਮਾਨ ਕਰਨ ਲਈ ਆਪਣੀ ਸੰਪੂਰਨ ਸ਼ਕਤੀ ਝੋਂਕਣ ਲਈ ਤਿਆਰ ਹੋ ਗਈ। ਦੂਜੇ ਪਾਸੇ ਸਿੱਖਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰ ਕੇ ਅੰਗ-ਸੰਗ ਸਹਾਈ ਹੋਣ ਦਾ ਵਰ ਮੰਗਿਆ ਅਤੇ ਆਪਣੇ ਸਤਿਗੁਰਾਂ ਦੇ ਸਰੀਰ ਦੇ ਸਤਿਕਾਰ ਦੀ ਰੱਖਿਆ ਲਈ ਲੱਕ ਬੰਨ੍ਹ ਕੇ ਮੈਦਾਨ ਵਿਚ ਨਿੱਤਰ ਪਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਹੁੰਦਿਆਂ ਹੀ ਕੁਦਰਤ ਵੱਲੋਂ ਜ਼ੋਰਦਾਰ ਹਨੇਰੀ ਝੁੱਲ ਪਈ ਤੇ ਇਸੇ ਸਮੇਂ ਨਾਲ 'ਲਾਲ ਕਿਲ੍ਹੇ' ਵਿਚ ਰਸਦ ਪਹੁੰਚਾਉਣ ਗਏ, ਭਾਈ ਲੱਖੀ ਸ਼ਾਹ ਦੇ ਗੱਡੇ ਬਾਹਰ ਨਿਕਲ ਕੇ ਚਾਂਦਨੀ ਚੌਂਕ ਵੱਲ ਦੌੜ ਪਏ। ਬਲਦਾਂ ਦੇ ਦੌੜਨ ਅਤੇ ਗੱਡਿਆਂ ਦੇ ਪਹੀਆਂ ਨਾਲ ਧੂੜ ਉੱਠ ਕੇ ਹਨ੍ਹੇਰੀ ਵਿਚ ਰਲਣ ਲੱਗ ਪਈ ਜਿਸ ਨੇ ਗੁਰੂ ਸਾਹਿਬ ਦੇ ਸਰੀਰ ਦੀ ਰੱਖਿਆ ਲਈ ਖੜ੍ਹੇ ਸੈਨਿਕਾਂ ਦੀਆਂ ਅੱਖਾਂ ਵਿਚ ਰੜਕਣ ਪੈਦਾ ਕਰ ਦਿੱਤੀ। ਇਸ ਰੜਕਣ ਨੂੰ ਮਿਟਾਉਣ ਅਤੇ ਹਨ੍ਹੇਰੀ ਦੇ ਥੰਮ੍ਹ ਜਾਣ ਦਾ ਇੰਤਜ਼ਾਰ ਕਰਨ ਲਈ ਪਹਿਰੇਦਾਰ ਇਕ ਪਾਸੇ ਹੋ ਗਏ।

ਇਸ ਮੌਕੇ ਨੂੰ ਗਨੀਮਤ ਸਮਝ ਕੇ ਉਥੇ ਹੀ ਮੁਸਲਮਾਨੀ ਭੇਸ ਵਿਚ ਖੜ੍ਹੇ ਭਾਈ ਜੈਤਾ ਜੀ, ਭਾਈ ਊਦਾ ਜੀ, ਭਾਈ ਨਨੂਆ ਜੀ ਅਤੇ ਭਾਈ ਅੱਡਾ ਜੀ ਅੱਗੇ ਵਧੇ ਤੇ ਪਲ ਦੀ ਪਲ ਵਿਚ ਭਾਈ ਜੈਤਾ ਜੀ ਨੇ ਗੁਰੂ ਸਾਹਿਬ ਦਾ ਸੀਸ ਆਪਣੇ ਕੱਪੜਿਆਂ ਵਿਚ ਛੁਪਾ ਲਿਆ ਤੇ ਭਾਈ ਨਨੂਆ ਜੀ ਤੇ ਭਾਈ ਅੱਡਾ ਜੀ ਨੂੰ ਨਾਲ ਲੈ ਕੇ ਨਿਕਲ ਗਏ। ਭਾਈ ਊਦਾ ਜੀ ਗੁਰੂ ਸਾਹਿਬ ਦੇ ਧੜ ਨੂੰ ਉਠਾਉਣ ਲਈ ਇਧਰ-ਉਧਰ ਵੇਖਣ ਲੱਗ ਪਏ।

ਵਗਦੀ ਹਨ੍ਹੇਰੀ ਵਿਚ ਭਾਈ ਲੱਖੀ ਸ਼ਾਹ ਨੇ ਆਪਣੇ ਕੁਝ ਸਾਥੀਆਂ ਨਾਲ ਇਕ ਗੱਡਾ ਗੁਰੂ ਸਾਹਿਬ ਦੇ ਸ਼ਹੀਦੀ ਅਸਥਾਨ 'ਤੇ ਲਿਆ ਖੜ੍ਹਾ ਕੀਤਾ। ਗੱਡੇ ਤੋਂ ਉਤਰ ਕੇ ਜਦੋਂ ਉਨ੍ਹਾਂ ਕੇਵਲ ਧੜ ਉੱਥੇ ਪਿਆ ਵੇਖਿਆ ਤਾਂ ਉਹ ਹੈਰਾਨ-ਪ੍ਰੇਸ਼ਾਨ ਹੋ ਕੇ ਸੀਸ ਦੀ ਭਾਲ ਵਿਚ ਇਧਰ-ਉਧਰ ਵੇਖਣ ਲੱਗ ਪਏ। ਇਸੇ ਸਮੇਂ ਭਾਈ ਊਦਾ ਜੀ ਉਨ੍ਹਾਂ ਨੂੰ

ਪਛਾਣ ਕੇ ਉਨ੍ਹਾਂ ਪਾਸ ਆ ਪੁੱਜੇ ਤੇ ਉਨ੍ਹਾਂ ਨੂੰ ਦੱਸਿਆ ਕਿ ਸੀਸ ਤਾਂ ਭਾਈ ਜੈਤਾ ਜੀ ਲੈ ਗਏ ਹਨ। ਇਹ ਸੁਣ ਕੇ ਭਾਈ ਲੱਖੀ ਸ਼ਾਹ ਨੇ ਸੁਖ ਦਾ ਸਾਹ ਲਿਆ ਅਤੇ ਭਾਈ ਊਦਾ ਜੀ ਨੇ ਆਪਣੇ ਦੂਜੇ ਸਾਥੀਆਂ ਦੀ ਮਦਦ ਨਾਲ ਗੁਰੂ ਸਾਹਿਬ ਦਾ ਧੜ ਪੂਰੇ ਸਤਿਕਾਰ ਨਾਲ ਗੱਡੇ 'ਤੇ ਰੱਖ ਕੇ ਛੁਪਾ ਲਿਆ। ਬਲਦਾਂ ਨੂੰ ਹੱਕ ਕੇ ਗੱਡੇ ਨੂੰ ਉਧਰੋਂ ਹੀ ਦੌੜੇ ਜਾਂਦੇ ਆਪਣੇ ਦੂਜੇ ਗੱਡਿਆਂ ਦੇ ਵਿਚ ਰਲਾ ਦਿੱਤਾ।

*ਘਨੀ ਤੂਲ ਤੇ ਛਾਦਨ ਕੀਨੇ। ਜਿਸ ਪ੍ਰਕਾਰ ਕੋ ਸਕਹਿ ਨ ਚੀਨੇ।*
*ਮਨ ਹੀ ਮਨ ਮਨਾਇ ਉਰ ਧਰੈਂ। ਆਪਨੋ ਕਾਜ ਆਪ ਗੁਰ ਕਰੈ॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨ ਅੰਸੂ ੬੭)*

ਇਸੇ ਵਿਸ਼ਵਾਸ ਵਿਚ ਭਰਪੂਰ ਭਾਈ ਲੱਖੀ ਸ਼ਾਹ ਅਤੇ ਉਸ ਦੇ ਸਾਥੀ ਗੁਰੂ ਸਾਹਿਬ ਦਾ ਧੜ ਲੈ ਕੇ ਰਕਾਬ ਗੰਜ (ਪਿੰਡ) ਵਿਚ ਜਾ ਪੁੱਜੇ। ਇਥੇ ਪੁੱਜਦਿਆਂ-ਪੁੱਜਦਿਆਂ ਉਨ੍ਹਾਂ ਨੂੰ ਰਾਤ ਹੋ ਗਈ। ਭਾਈ ਲੱਖੀ ਸ਼ਾਹ ਨੇ ਰਾਤ ਨੂੰ ਹੀ ਗੁਰੂ ਸਾਹਿਬ ਦੇ ਧੜ ਨੂੰ ਘਰ ਦੇ ਅੰਦਰ ਸਤਿਕਾਰ ਸਹਿਤ ਸਜਾਇਆ। ਅਰਦਾਸ ਕਰ ਕੇ ਅਕਾਲ ਪੁਰਖ ਦਾ ਧੰਨਵਾਦ ਕੀਤਾ ਅਤੇ ਘਰ ਨੂੰ ਸਾਮਾਨ ਸਮੇਤ ਅੱਗ ਲਾ ਦਿੱਤੀ। ਜਦੋਂ ਉਨ੍ਹਾਂ ਨੂੰ ਪੂਰਾ ਵਿਸ਼ਵਾਸ ਹੋ ਗਿਆ ਕਿ ਗੁਰੂ ਸਾਹਿਬ ਦੇ ਧੜ ਦਾ ਸਸਕਾਰ ਹੋ ਚੁੱਕਾ ਹੈ ਤਾਂ ਲੱਖੀ ਸ਼ਾਹ ਅਤੇ ਉਸ ਦੇ ਸਾਥੀਆਂ ਨੇ ਘਰ ਨੂੰ ਅੱਗ ਲੱਗ ਜਾਣ ਦਾ ਸ਼ੋਰ-ਮਚਾਉਣਾ ਸ਼ੁਰੂ ਕਰ ਦਿੱਤਾ ਜਿਸ ਨੂੰ ਸੁਣ ਕੇ ਨੇੜਿਓਂ ਲੰਘਦੇ ਕੁਝ ਘੋੜ ਸਵਾਰ ਸੈਨਿਕ ਆ ਗਏ। ਭਾਈ ਲੱਖੀ ਸ਼ਾਹ ਨੂੰ ਉਹ ਜਾਣਦੇ ਸਨ। ਇਸ ਲਈ ਉਨ੍ਹਾਂ ਦੇ ਸਰਦਾਰ ਨੇ ਘੋੜੇ ਤੋਂ ਉਤਰ ਕੇ ਲੱਖੀ ਸ਼ਾਹ ਨੂੰ ਧੀਰਜ ਦਿੱਤਾ ਤੇ ਫਿਰ ਉਹ ਆਪਣੇ ਰਾਹ ਪੈ ਗਏ।

ਸੈਨਿਕਾਂ ਦੇ ਜਾਣ ਤੋਂ ਬਾਅਦ ਭਾਈ ਲੱਖੀ ਸ਼ਾਹ ਅਤੇ ਉਸ ਦੇ ਸਾਥੀਆਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਪਾਵਨ ਅਸਥੀਆਂ ਨੂੰ ਇਕ ਗਾਗਰ ਵਿਚ ਪਾ ਕੇ ਉਨ੍ਹਾਂ ਨੂੰ ਉੱਥੇ ਹੀ ਦੱਬ ਦਿੱਤਾ।

ਦੂਜੇ ਪਾਸੇ ਹਨ੍ਹੇਰੀ ਰੁਕਣ ਤੋਂ ਬਾਅਦ ਜਦੋਂ ਗੁਰੂ ਸਾਹਿਬ ਦਾ ਸੀਸ ਅਤੇ ਧੜ ਦੋਵੇਂ ਗਾਇਬ ਹੋਏ ਪਹਿਰੇਦਾਰਾਂ ਨੇ ਵੇਖੇ ਤਾਂ ਉਨ੍ਹਾਂ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਉਨ੍ਹਾਂ ਨੇ ਧੜ ਤੇ ਸੀਸ ਦੀ ਭਾਲ ਲਈ ਬੜੀ ਦੌੜ-ਭੱਜ ਕੀਤੀ। ਪਰ ਉਨ੍ਹਾਂ ਦੇ ਪੱਲੇ ਨਿਰਾਸ਼ਾ ਹੀ ਪਈ। ਭਾਈ ਜੈਤਾ ਜੀ, ਭਾਈ ਨਨੂਆ ਜੀ ਅਤੇ ਭਾਈ ਅੱਡਾ ਜੀ ਛੁਪਦੇ-ਛੁਪਾਉਂਦੇ ਰਸਤੇ ਵਿਚ ਬਾਗਪਤੇ, ਤਰਾਉੜੀ (ਕਰਨਾਲ), ਅਨਾਜ ਮੰਡੀ (ਅੰਬਾਲਾ) ਅਤੇ ਨਾਭਾ ਸਾਹਿਬ ਵਿਖੇ ਪੜਾਅ ਕਰਦੇ ਕੀਰਤਪੁਰ ਜਾ ਪੁੱਜੇ, ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੀਸ ਨੂੰ ਸਤਿਕਾਰ ਸਹਿਤ ਸਵੀਕਾਰ ਕੀਤਾ।

ਸੰਗਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੀਸ ਨੂੰ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਪੁੱਜੀਆਂ ਜਿੱਥੇ ਸੀਸ ਨੂੰ ਗੁਲਾਬ ਜਲ ਨਾਲ ਇਸ਼ਨਾਨ ਕਰਵਾਇਆ ਗਿਆ ਅਤੇ ਫਿਰ ਚੰਦਨ ਦੀ ਚਿਖਾ 'ਤੇ ਰੱਖ ਕੇ ਸਸਕਾਰ ਕਰ ਦਿੱਤਾ ਗਿਆ। ■

# ਭਾਈ ਫੱਗੋ ਮੱਲ ਜੀ ਦਾ ਨੌਵੇਂ ਸਤਿਗੁਰੂ ਜੀ ਦੇ ਦਰਸ਼ਨ-ਦੀਦਾਰ ਕਰਨਾ

*-ਗਿਆਨੀ ਧਰਮ ਸਿੰਘ ਭੰਖਰਪੁਰ**

ਊਠਾਂ ਵਾਲਿਆਂ ਨਾਲ ਯਾਰੀਆਂ ਲਾ ਕੇ ਛੋਟੇ ਦਰਵਾਜ਼ੇ ਥੋੜ੍ਹਾ ਰੱਖੇ ਜਾ ਸਕਦੇ ਨੇ? ਵੱਡਿਆਂ ਘਰਾਂ ਦੇ ਵੱਡੇ ਦਰਵਾਜ਼ੇ। ਭਾਈ ਫੱਗੋ ਮੱਲ ਘਰ ਦੀ ਡਿਉੜ੍ਹੀ ਉਸਾਰ ਰਿਹਾ ਸੀ, ਜਿਸ ਦੇ ਦਰਵਾਜ਼ੇ ਵਿੱਚੋਂ ਦੀ ਹਾਥੀ ਲੰਘ ਜਾਵੇ, ਘੋੜ ਚੜ੍ਹਿਆ ਅਸਵਾਰ ਅਸਾਨੀ ਨਾਲ ਅੰਦਰ ਜਾ ਸਕੇ। ਆਂਢੀਆਂ-ਗੁਆਂਢੀਆਂ ਮਸ਼ਕਰੀ-ਖੋਰਿਆਂ ਆਖਿਆ— "ਚਾਚਾ! ਔਰੰਗਜ਼ੇਬ ਦੀ ਸਵਾਰੀ ਆਉਣੀ ਏ ਘਰੇ? ਦਰਵਾਜ਼ਾ ਜੁ ਇੰਨਾ ਵੱਡਾ ਰੱਖਿਆ ਏ।" ਤੇ ਉੱਤਰ ਵਿਚ ਭਾਈ ਫੱਗੋ ਮੱਲ ਮੁਸਕਰਾ ਪਿਆ ਤੇ ਆਖਣ ਲੱਗਾ— "ਔਰੰਗੇ ਦਾ ਇੱਥੇ ਕੀ ਕੰਮ? ਮੇਰੇ ਪਿਆਰੇ ਸਤਿਗੁਰਾਂ ਨੇ ਆਉਣਾ ਏ। ਮੇਰੇ ਦਿਲ ਦੀ ਭਾਵਨਾ, ਮੇਰੇ ਸਤਿਗੁਰੂ ਘੋੜੇ 'ਤੇ ਚੜ੍ਹੇ-ਚੜ੍ਹਾਏ ਮੇਰੇ ਘਰ ਪ੍ਰਵੇਸ਼ ਕਰਨ, ਭਾਵਨਾ ਨੂੰ ਫਲ ਜ਼ਰੂਰ ਲੱਗੇਗਾ।" ਇਹ ਆਖਦਾ-ਆਖਦਾ ਭਾਈ ਫੱਗੋ ਮੱਲ ਵਿਸਮਾਦ ਵਿਚ ਗੁਆਚ ਗਿਆ।

ਭਾਈ ਫੱਗੋ ਮੱਲ ਆਪਣੇ ਇਲਾਕੇ ਦਾ ਪ੍ਰਸਿੱਧ ਗੁਰਮਤਿ-ਪ੍ਰਚਾਰਕ ਸੀ। ਸਤਿਗੁਰਾਂ ਵੱਲੋਂ ਉਸ ਨੂੰ ਮੰਜੀ ਬਖਸ਼ੀ ਹੋਈ ਸੀ— ਭਾਵ ਧਰਮ-ਪ੍ਰਚਾਰ ਕੇਂਦਰ ਤੇ ਉਸ ਦੀ ਮਸੰਦੀ ਭਾਈ ਫੱਗੋ ਮੱਲ ਕੋਲ ਸੀ। ਇਹ ਸੱਚਾ-ਸੁੱਚਾ ਭਲਾ ਮਸੰਦ ਸੀ। ਸਸਾਰਾਮ ਦੇ ਇਲਾਕੇ ਵਿਚ ਆਪ ਜੀ ਦਾ ਬੜਾ ਸਤਿਕਾਰ ਸੀ। ਮਸੰਦ ਪ੍ਰਥਾ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਅਰੰਭੀ ਗਈ ਸੀ। ਬਾਦਸ਼ਾਹ ਅਕਬਰ ਦੇ ਸਮੇਂ ਭਾਰਤ-ਦੇਸ਼ ਦੇ ਬਾਈ ਸੂਬੇ ਸਨ। ਉਸੇ ਹਿਸਾਬ ਨਾਲ ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਬਾਈ ਪ੍ਰਚਾਰ ਕੇਂਦਰ ਮੰਜੀਆਂ ਦੇ ਰੂਪ ਵਿਚ ਕਾਇਮ ਕੀਤੇ ਹੋਏ ਸਨ ਤੇ ਇਨ੍ਹਾਂ ਹੀ ਨਹੀਂ ਬਹੱਤਰ ਪੀਹੜੇ ਸਿੱਖ ਬੀਬੀਆਂ ਨੂੰ ਵੀ ਬਖਸ਼ੇ ਹੋਏ ਸਨ। ਉਦੋਂ ਤੋਂ ਹੀ ਧਰਮ ਪ੍ਰਚਾਰ ਦਾ ਇਹ ਪ੍ਰਬੰਧ ਤੁਰਿਆ ਆਉਂਦਾ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਸਮਾਂ ਆਇਆ। ਉਦੋਂ ਸਸਾਰਾਮ ਨਗਰ ਦੀ ਮੰਜੀ ਦਾ ਮੁਖੀ ਮਸੰਦ ਸੀ ਭਾਈ ਫੱਗੋ ਮੱਲ ਕਥਨੀ ਤੇ ਕਰਨੀ ਦਾ ਪੂਰਾ। ਗੁਰਮੁਖੀ ਰੰਗਾਂ ਵਿਚ ਲੱਥ-ਪੱਥ ਰਹਿੰਦਾ। ਭਾਈ ਫੱਗੋ ਮੱਲ ਨੂੰ ਇਲਾਕੇ ਦੀਆਂ ਸੰਗਤਾਂ 'ਚਾਚਾ ਫੱਗੋ' ਦੇ ਨਾਂ ਨਾਲ ਪਿਆਰ ਸਹਿਤ ਪੁਕਾਰਿਆ ਕਰਦੀਆਂ ਸਨ। ਸਤਿਗੁਰੂ ਤੇਗ ਬਹਾਦਰ ਜੀ ਜਦੋਂ ਸਿੱਖੀ ਦਾ ਪ੍ਰਚਾਰ ਕਰਦੇ ਪਟਨੇ ਵੱਲ ਜਾ ਰਹੇ ਸਨ ਤਾਂ ਸਿੱਖ ਸੰਗਤਾਂ ਨੂੰ ਨਿਹਾਲ ਕਰਦੇ ਹੋਏ, ਜੌਨਪੁਰ ਤੋਂ ਬਨਾਰਸ ਪੁੱਜੇ, ਬਨਾਰਸ ਤੋਂ

** ਪਿੰਡ ਤੇ ਡਾਕਘਰ ਭੰਖਰਪੁਰ, ਜ਼ਿਲ੍ਹਾ ਪਟਿਆਲਾ, ਪਿੰਨ ਕੋਡ : ੧੪੦੨੦੩*

ਪੂਰਬ ਵੱਲ ਤਕਰੀਬਨ ੮੦ ਕਿਲੋਮੀਟਰ ਦੀ ਵਿੱਥ 'ਤੇ ਭਾਈ ਫੱਗੋ ਮੱਲ ਦੇ ਪ੍ਰੇਮ-ਪਿਆਰ ਦੇ ਖਿੱਚੇ, ਇਸ ਦੇ ਨਗਰ ਸਸਾਰਾਮ ਵੱਲ ਹੋ ਤੁਰੇ। ਇਸੇ ਸਾਖੀ ਦਾ ਜ਼ਿਕਰ ਮਹਾਂਕਵੀ ਭਾਈ ਸੰਤੋਖ ਸਿੰਘ ਜੀ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਦੇ ਸਫ਼ਾ ੪੧੯੦ ਰਾਸਿ-੧੧, ਅੰਸੂ ੫੪ 'ਤੇ ਕੀਤਾ ਹੈ ਜਿਸ ਵਿਚ ਲਿਖਿਆ ਹੈ :

*- ਸਹਸਰਾਵ ਕੋ ਚਲੇ ਅਗਾਰੀ ।ਤਹਿਂ ਇਕ ਬਸਹਿ ਪ੍ਰੇਮ ਧਰਿ ਭਾਰੀ।*
*ਗੁਰੁ ਕੋ ਸਿੱਖ ਹੁਤੋ ਅਭਿਰਾਮ। ਚਾਚਾ ਫੱਗੋ ਤਿਸ ਕੋ ਨਾਮ॥੨੯॥*

ਭਾਈ ਫੱਗੋ ਮੱਲ ਜੀ ਵੱਲੋਂ ਘਰ ਦਾ ਵੱਡਾ ਦਰਵਾਜ਼ਾ ਬਣਾਉਣ ਦਾ ਪ੍ਰਸੰਗ ਭਾਈ ਸੰਤੋਖ ਸਿੰਘ ਜੀ ਨੇ ਬਿਆਨ ਕੀਤਾ ਹੈ:

*- ਬੂਝਨਿ ਕਰਯੋ ਸਭਿਨਿ ਨੇ ਐਸੇ। 'ਪੌਰ ਇਤੋ ਕਰਿਵਾਯਹੁ ਕੈਸੇ?'।*
*ਸਰਬ ਸਦਨ ਕੋ ਤਜਯੋ ਪ੍ਰਮਾਨ। ਰਾਖਯੋ ਦ੍ਵਾਰਾ ਕੁਤੋ ਮਹਾਨ?॥੩੦॥*
*ਸੁਨਿ ਫੱਗੋ ਨੇ ਉੱਤਰ ਦੀਨਾ। ਸਦਨ ਚਿਨਾਵਤਿ ਮੈਂ ਪ੍ਰਣ ਕੀਨਾ'॥*
*ਸਤਿਗੁਰ ਆਵਹਿੰਗੇ ਮਮ ਡੇਰੇ। ਅੰਤਰਜਾਮੀ ਘਟ ਘਟ ਕੇਰੇ'॥੩੧॥...*
*ਸ਼ਸਤ੍ਰਨਿ ਸਹਤਿ ਅਰੂਢਿ ਤੁਰੰਗ। ਆਵਹਿੰਗੇ ਜਬਿ ਭਏ ਉਤੰਗ'॥੩੨॥*
*'ਵਹਿਰ ਨਹੀਂ ਪ੍ਰਭੁ ਉਤਰਨਿ ਕਰੈਂ'। 'ਚਢੇ ਤੁਰੰਗਮ ਮਮ ਘਰ ਬਰੈਂ॥'*

ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰਸਿੱਖ ਪ੍ਰੇਮੀ ਦੀ ਭਾਵਨਾ ਪੂਰਤੀ ਹਿਤ ਸਸਾਰਾਮ ਨਗਰ ਵਿਖੇ ਸਮੁੱਚੇ ਵਹੀਰ ਸਮੇਤ ਪ੍ਰਵੇਸ਼ ਹੋਏ। ਕਦੇ ਇਸੇ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਪਹੁੰਚੇ ਸਨ। ਚਾਚਾ ਫੱਗੋ ਪੁਰਾਤਨ ਮਸੰਦ ਸੀ ਤੇ ਸਾਲ ਦੋ ਸਾਲ ਪਿੱਛੋਂ ਸ੍ਰੀ ਅੰਮ੍ਰਿਤਸਰ ਸਤਿਗੁਰਾਂ ਦੇ ਦਰਸ਼ਨ ਕਰਦਾ ਤੇ ਕਾਰ-ਭੇਟਾਵਾਂ ਦਿੰਦਾ। ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿ ਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਪ੍ਰਤੱਖ ਦਰਸ਼ਨ ਕਰ ਚੁੱਕਾ ਸੀ ਪਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਸ਼ਨ ਕਰਨ ਦਾ ਪਹਿਲੀ ਵਾਰ ਅਵਸਰ ਬਣ ਰਿਹਾ ਸੀ।

ਅਚਨਚੇਤ ਜਿਵੇਂ ਗੱਲ ਹੋਵੇ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਘੋੜੇ 'ਤੇ ਅਸਵਾਰ ਚੜ੍ਹੇ-ਚੜ੍ਹਾਏ ਚਾਚਾ ਫੱਗੋ ਦੀ ਡਿਉੜ੍ਹੀ ਪ੍ਰਵੇਸ਼ ਕਰ ਗਏ। ਅੰਦਰ ਵੱਡੇ ਵਿਹੜੇ ਵਿਚ ਜਾ ਘੋੜਾ ਖੜ੍ਹਾਇਆ। ਘਰ ਦੇ ਸਾਰੇ ਜੀਅ ਸਮੇਤ ਚਾਚਾ ਫੱਗੋ ਜੀ ਹੈਰਾਨ ਰਹਿ ਗਏ, ਜਿਸ ਦਾ ਜ਼ਿਕਰ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇੰਵ ਕੀਤਾ ਹੈ:

*ਇਤ ਉਤ ਨਰ ਹੇਰਹਿਂ ਸਮੁਦਾਇ। ਇਹ ਕੋ ਨਭ ਤੇ ਉਤਰਯੋ ਆਇ?*
*ਮਹਾਰਾਜ ਸਮ ਬਡ ਉਤਸ਼ਾਹੀ। ਕਿਤ ਤੇ ਸ਼ੰਕਮਾਨ ਚਿਤ ਨਾਂਹੀ'॥੨੦॥*
*(ਰਾਸਿ ੧੧ ਅੰਸੂ ੫੫)*

ਚਾਚਾ ਫੱਗੋ ਜੀ ਦਾ ਦਿਲ ਗਦ-ਗਦ ਹੋ ਉੱਠਿਆ।

ਫਿਰ ਕੀ ਸੀ, ਪਲਾਂ 'ਚ ਨਗਰ ਦੀਆਂ ਸਿੱਖ ਸੰਗਤਾਂ ਚਾਚਾ ਫੱਗੋ ਜੀ ਦੇ ਘਰੇ ਇਕੱਠੀਆਂ ਹੋ ਗਈਆਂ। ਸਤਿਗੁਰੂ ਜੀ ਲਈ ਵੱਡਾ ਤਖਤ-ਨੁਮਾ ਪਲੰਘ ਸਜਾ ਦਿੱਤਾ

ਗਿਆ। ਸਭ ਤੋਂ ਪਹਿਲੋਂ ਭਾਈ ਫੱਗੋ ਮੱਲ ਜੀ ਦੇ ਪਰਵਾਰ ਨੇ ਭੇਟਾਵਾਂ ਸਹਿਤ ਮੱਥਾ ਟੇਕਿਆ। ਮਗਰੋਂ ਸਾਰੀਆਂ ਸੰਗਤਾਂ ਨੇ ਮੱਥਾ ਟੇਕਿਆ। ਦੁੱਧ ਦੇ ਛੰਨੇ ਭਰ-ਭਰ ਸੰਗਤਾਂ ਵਿਚ ਵਰਤਾਏ ਗਏ, (ਕੜਾਹ-ਪ੍ਰਸ਼ਾਦਿ) ਵਰਤੇ। ਭਾਈ ਫੱਗੋ ਜੀ ਵੱਲੋਂ ਸਤਿਗੁਰਾਂ ਦੇ ਸਨਮੁਖ ਇਲਾਕੇ ਵਿੱਚੋਂ ਸਿੱਖ-ਸੰਗਤਾਂ ਤੋਂ ਇਕੱਤਰ ਕੀਤੀਆਂ ਭੇਟਾਵਾਂ ਰੱਖੀਆਂ ਗਈਆਂ। ਸ੍ਰੀ ਗੁਰੂ ਤੇਗ ਬਹਾਦਰ ਜੀ ਨੂਰੀ ਮੁਖ ਤੋਂ ਮੁਸਕਰਾਉਂਦੇ ਹੋਏ ਬੋਲੇ, ਭਾਈ ਫੱਗੋ ਮੱਲ! ਬਾਕੀ ਦੀ ਭੇਟ ਵੀ ਲਿਆਵੋ।

*ਅਪਰ ਲਯਾਓ ਜੋ ਬਾਕੀ ਰਹਯੋ...*
*ਸੁਨਿ ਫੱਗੋ ਮਨਿ ਮਹਿਂ ਬਿਸਮਾਨਯੋ।*
*ਇਹ ਕਯਾ ਸਤਿਗੁਰ ਬਾਕ ਬਖਾਨਯੋਂ॥*

ਇਕ ਵਾਰੀ ਚਾਚਾ ਫੱਗੋ ਸਿਰ ਤੋਂ ਪੈਰਾਂ ਤਕ ਕੰਬ ਗਿਆ। ਸਤਿਗੁਰਾਂ ਦਾ ਇਹ ਵਾਕ "ਅਪਰ ਲਯਾਓ ਜੋ ਬਾਕੀ ਰਹਯੋ" ਭਾਈ ਫੱਗੋ ਦੇ ਅੰਦਰ ਚੱਕਰ ਲਾਉਣ ਲੱਗਾ ਕਿ ਬਾਕੀ ਕਿਹੜੀ ਭੇਟਾ ਰਹਿ ਗਈ? ਉਹ ਫਿਕਰ ਵਿਚ ਹੀ ਸੀ ਕਿ ਉਸ ਨੂੰ ਚੇਤਾ ਆ ਗਿਆ।

"ਹਾਂ, ਸਤਿਗੁਰੂ ਜੀ! ਲਿਆਇਆ।" ਆਖ ਕੇ ਚਾਚਾ ਫੱਗੋ ਜੀ ਦੌੜਿਆ। ਵਿਹੜੇ ਵਿਚ ਖਲੋਤੀ ਬੇਰੀ ਤੋਂ ਪੱਕੇ ਬੇਰਾਂ ਦਾ ਥਾਲ ਭਰ ਲਿਆਇਆ। ਸਤਿਗੁਰੂ ਜੀ ਹੱਸ ਪਏ ਤੇ 'ਭਨਯੋ ਬਚਨ ਤੁਮ ਭਏ ਨਿਹਾਲ।'

ਸਤਿਗੁਰੂ ਜੀ ਦੇ ਹੁਕਮ ਕਰਨ 'ਤੇ ਹੈਰਾਨ ਹੋਈ ਸਾਰੀ ਸੰਗਤ ਨੂੰ ਖਲੋ ਕੇ ਚਾਚਾ ਫੱਗੋ ਜੀ ਆਖਣ ਲੱਗੇ-

"ਪੁਰਾਣੀ ਗੱਲ ਏ। ਜਦੋਂ ਮੈਂ ਕਾਰ-ਭੇਟਾਵਾਂ ਲੈਣ ਇਕ ਪਿੰਡ ਵਿਚ ਇਕ ਸਿੱਖ ਦੇ ਘਰ ਗਿਆ ਤਾਂ ਅੱਗੋਂ ਉਸ ਗੁਰਸਿੱਖ ਦੇ ਘਰ ਕੇਵਲ ਗੁਰਸਿੱਖਣੀ ਹੀ ਸੀ। ਵਿਚਾਰੇ ਦੁਨਿਆਵੀ ਪੱਖੋਂ ਗਰੀਬ ਸਨ। ਉਸ ਬੀਬੀ ਤੋਂ ਬੇਰ ਦੀ ਇਕ ਗਿਟਕ ਪ੍ਰਾਪਤ ਹੋਈ। ਉਹ ਮੈਂ ਆਪਣੇ ਵਿਹੜੇ ਵਿਚ ਸੁੱਟ ਦਿੱਤੀ। ਉਸੇ ਗਿਟਕ ਤੋਂ ਬੇਰੀ ਪੈਦਾ ਹੋਈ ਜਿਸ ਦੇ ਬੇਰ ਸਤਿਗੁਰੂ ਜੀ ਦੇ ਸਨਮੁਖ ਥਾਲ ਵਿਚ ਨੇ।"

ਸਾਰੀਆਂ ਸੰਗਤਾਂ ਦੇ ਮੁੱਖੋਂ ਆਪ-ਮੁਹਾਰੇ ਨਿਕਲਿਆ,
"ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ!"
ਸਤਿਗੁਰਾਂ ਫਰਮਾਇਆ :

*ਹੇ ਫੱਗੋ ਤੂੰ ਗੁਰਮੁਖ ਸਿੱਖਯ। ਸੁਨਹਿ ਕਥਾ ਸਿੱਖ ਤੋਹਿ ਭਵਿੱਖਯ।*
*ਤਿਨ ਕੋ ਸਿੱਖੀ ਪ੍ਰਾਪਤ ਹੋਇ। ਕਾਮ ਕ੍ਰੋਧ ਹੰਕਾਰ ਨ ਕੋਇ॥੨੦॥*

*(ਰਾਸਿ ੧੧ ਅੰਸੂ ੫੬)*

ਉਪਰੰਤ ਸਤਿਗੁਰੂ ਤੇਗ ਬਹਾਦਰ ਜੀ ਗਯਾ ਅਤੇ ਗਯਾ ਬੁੱਧ ਵੱਲ ਕੂਚ ਕਰ ਗਏ।

ਸਸਾਰਾਮ ਦੇ ਗੁਰਦੁਆਰਾ ਸਾਹਿਬ ਦੇ ਬਾਹਰਲੇ ਪਾਸੇ ਅੱਜ ਵੀ ਇਹ ਬੇਰੀ ਮੌਜੂਦ ਹੈ। ਇੱਥੇ ਗੁਰੂ ਜੀ ਨੇ ਇਕ ਰਾਤ ਗੁਜ਼ਾਰੀ ਸੀ। ■

# ਪਰਚੀ ਭਗਤ ਨਾਮਦੇਵ ਜੀ

*-ਡਾ. ਧਰਮ ਸਿੰਘ**

'ਪਰਚੀ ਭਗਤ ਨਾਮਦੇਵ ਜੀ' ੧੮ਵੀਂ ਸਦੀ ਦੇ ਪਿਛਲੇ ਅੱਧ ਅਤੇ ੧੯ਵੀਂ ਸਦੀ ਦੇ ਪਹਿਲੇ ਅੱਧ ਵਿਚ ਹੋਏ ਪਟਿਆਲਾ ਨਿਵਾਸੀ ਇਕ ਉਦਾਸੀ ਸਾਧੂ ਬਾਬਾ ਰਾਮਦਾਸ ਦੀ ਰਚਨਾ ਹੈ ਜੋ ਅਸੀਂ ਉਸ ਦੇ ਇਕ ਵੱਡ-ਆਕਾਰੀ ਗ੍ਰੰਥ 'ਬਿਰਦ ਪ੍ਰਤਾਪ' ਵਿੱਚੋਂ ਲਈ ਹੈ। ਇਸ ਗ੍ਰੰਥ ਵਿਚ ਹੋਰਨਾਂ ਭਗਤਾਂ ਦੀਆਂ ਪਰਚੀਆਂ ਵੀ 'ਭਗਤਮਾਲ' ਸਿਰਲੇਖ ਹੇਠ ਦਰਜ ਹਨ। ਇਸ ਲੇਖਕ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ ਪਰ ਖੋਜਕਾਰਾਂ ਨੇ ਅਨੁਮਾਨ ਲਾ ਕੇ ਜਿਹੜੇ ਸਿੱਟੇ ਹੁਣ ਤਕ ਕੱਢੇ ਹਨ, ਉਨ੍ਹਾਂ ਵਿੱਚੋਂ ਬਹੁਤੇ ਇਸ ਮੱਤ ਦੇ ਹਨ ਕਿ ਬਾਬਾ ਰਾਮਦਾਸ ਦਾ ਜਨਮ ੧੭੪੩ ਈ: (ਬ੍ਰਿਕਮੀ ੧੮੦੦) ਤੋਂ ਪਹਿਲੋਂ ਅਤੇ ਦੇਹਾਂਤ ੧੮੦੨ ਈ: (੧੮੫੯ ਬਿਕ੍ਰਮੀ) ਤੋਂ ਪਿੱਛੋਂ ਹੋਇਆ।[1] ਬਾਬਾ ਜੀ ਦਾ ਸੰਬੰਧ ਉਦਾਸੀ ਸੰਪ੍ਰਦਾਇ ਦੀਆਂ ੧੦ ਉਪ-ਬਖਸ਼ੀਸ਼ਾਂ ਵਿੱਚੋਂ ਦੀਵਾਨਾ ਸਾਹਿਬ ਦੀ ਉਪ-ਬਖਸ਼ਿਸ਼ ਨਾਲ ਹੈ। ਇਹ ਬਾਬਾ ਮੋਹਨ ਦਾਸ ਦਾ ਚੇਲਾ ਸੀ ਅਤੇ ਇਸ ਦਾ ਪਟਿਆਲਾ ਦੇ ਰਾਜ-ਦਰਬਾਰ ਵਿਚ ਕਾਫੀ ਇੱਜ਼ਤ-ਮਾਣ ਸੀ। ਦੇਹਾਂਤ ਪਟਿਆਲੇ ਵਿਚ ਹੀ ਹੋਇਆ ਅਤੇ ਸੈਫ਼ਾਬਾਦੀ ਗੇਟ ਦੇ ਨੇੜੇ ਬਣੇ ਡੇਰਾ ਬਾਬਾ ਰਾਮਦਾਸ ਚੌਰੇ ਵਾਲਾ ਵਿਚ ਇਸ ਦੀ ਯਾਦਗਾਰ ਵੀ ਬਣੀ ਹੋਈ ਹੈ। ਗਿਆਨੀ ਗਿਆਨ ਸਿੰਘ ਨੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਜਿੱਥੇ ਉਦਾਸੀ ਸੰਪਰਦਾਇ ਬਾਰੇ ਲਿਖਿਆ ਹੈ, ਉੱਥੇ ਇਕ ਥਾਂ ਬਾਬਾ ਰਾਮਦਾਸ ਦੇ ਪਟਿਆਲੇ ਵੱਸਣ ਵੱਲ ਵੀ ਉਹ ਸੰਕੇਤ ਕਰਦਾ ਹੈ:

*ਇਸੀ ਭੇਖ ਮਹਿ ਏਕ, ਰਾਮਦਾਸ ਸਾਧੂ ਭਯੋ,*
*ਸਹਰ ਪਟਯਾਲੇ ਜਿਨ, ਡੇਰਾ ਨਿਜ ਠਟਯੋ।*
*ਪੰਥ ਏਹ ਦਿਵਾਨਯੋਂ ਕਾ, ਸਿੰਘਨ ਕੇ ਰਾਜ ਸਮੇਂ,*
*ਅਤਿ ਹੀ ਬਢਯੋ ਥਾ ਅਬਿ, ਵੇਖੀਯਤ ਘਟਯੋ।*
*ਰਾਖਤੇ ਹੈਂ ਮੋਰ ਪੰਖ, ਸੰਖ ਮਲ ਲੱਠ ਕਾਂਧੇ,*
*ਢੋਲ ਬਜਵਾਇ ਨਾਚ, ਨਾਚਤ ਅਘਟਯੋ।*
*ਕੇਚਿਤ ਉਦਾਸੀਓਂ ਕੀ ਰੀਤ ਹੂੰ ਰਖਾਵਤੇ ਹੈਂ,*
*ਪੂਜ ਹੈਂ ਗ੍ਰੰਥ ਗੁਰੁ ਸਤਿਨਾਮ ਪਠਯੋ।[2]*

ਬਾਬਾ ਰਾਮਦਾਸ ਨੇ ਸਮੇਂ ਅਨੁਸਾਰ ਪਿੰਗਲ, ਕਾਵਿ-ਸ਼ਾਸਤਰ, ਦਰਸ਼ਨ ਅਤੇ

---

** # ੧੧੦, ਸੰਤ ਬਾਬਾ ਦਰਸ਼ਨ ਸਿੰਘ ਐਵੀਨਿਊ, ਕਾਲੇ ਬਾਈਪਾਸ, ਵਾਇਆ ਛੇਹਰਟਾ (ਸ੍ਰੀ ਅੰਮ੍ਰਿਤਸਰ)-੧੪੩੦੦੫. ਮੋ: ੯੮੮੮੯-੩੯੮੦੮*

ਬਹੁ-ਭਾਸ਼ਾਈ ਵਿੱਦਿਆ ਦੇ ਨਾਲ-ਨਾਲ ਰਾਗ ਵਿੱਦਿਆ ਵੀ ਹਾਸਲ ਕੀਤੀ, ਜਿਸ ਦੇ ਪ੍ਰਮਾਣ ਸਾਨੂੰ ਉਸ ਦੇ ਸਾਹਿਤ ਵਿੱਚੋਂ ਮਿਲਦੇ ਹਨ। ਬਾਬਾ ਰਾਮਦਾਸ ਦੀਆਂ ਮੁਕੰਮਲ ਰਚਨਾਵਾਂ ਦਾ ਵੇਰਵਾ ਅਜੇ ਤਕ ਇਕੱਤਰ ਨਹੀਂ ਹੋ ਸਕਿਆ ਕਿਉਂਕਿ ਇਹ ਵਧੇਰੇ ਕਰਕੇ ਵੱਖ-ਵੱਖ ਲਾਇਬ੍ਰੇਰੀਆਂ ਵਿਚ ਹੱਥ-ਲਿਖਤਾਂ ਦੇ ਰੂਪ ਵਿਚ ਮਿਲਦੀਆਂ ਹਨ। ਇਸ ਦੀ ਚੋਣਵੀਂ ਰਚਨਾ ਦਾ ਇਕ ਸੰਗ੍ਰਹਿ ਤਾਂ ਡਾ. ਜਸਬੀਰ ਸਿੰਘ ਸਾਬਰ ਦੁਆਰਾ ਸੰਪਾਦਿਤ ਹੋ ਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ ੧੯੮੯ ਈ: ਵਿਚ ਛਪ ਚੁੱਕਾ ਹੈ। ਬਾਕੀ ਰਚਨਾਵਾਂ ਇਸ ਦੇ ਆਪਣੇ ਡੇਰੇ ਤੋਂ ਇਲਾਵਾ ਮੋਤੀ ਬਾਗ ਲਾਇਬ੍ਰੇਰੀ ਪਟਿਆਲਾ, ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਵਿਚ ਸੁਰੱਖਿਅਤ ਹਨ। ਇਸ ਦੀਆਂ ਰਚਨਾਵਾਂ ਬਾਰੇ ਜੋ ਜਾਣਕਾਰੀ ਹੁਣ ਤਕ ਮਿਲਦੀ ਹੈ ਉਹ ਹਨ: ਗੁਣ ਪ੍ਰਸਤਾਰ ਗ੍ਰੰਥ, ਦ੍ਰੋਪਤੀ ਚਰਿਤ੍ਰ, ਸਾਰ ਰਮਾਇਣ, ਰਾਜਨੀਤੀ ਦੋਹਰੇ ਤਥਾ ਕੁੰਡਲੀਯੇ, ਕੇਦਾਰ ਪੰਥ ਪ੍ਰਕਾਸ਼, ਬਾਰਾਂਮਾਹ, ਬਿਰਦ ਪ੍ਰਤਾਪ ਗ੍ਰੰਥ, ਨ੍ਰਿਪ ਕੰਨਿਆ ਕੀ ਕਥਾ, ਭਗਤਮਾਲ, ਨਾਮਮਾਲਾ, ਸੋਭਾ ਪਰਮ ਧਾਮ ਕੀ, ਮਾਇਆ ਬਿਲਾਸ, ਅਗਾਧ ਲੀਲਾ, ਦਸ ਅਵਤਾਰ, ਰਾਮ ਅਵਤਾਰ, ਕ੍ਰਿਸ਼ਣ ਅਵਤਾਰ ਆਦਿ। ਇਸ ਤੋਂ ਬਿਨਾਂ ਗੁਰਬਾਣੀ ਤੋਂ ਪ੍ਰਭਾਵਿਤ ਇਸ ਦੀ ਹੋਰ ਕਵਿਤਾ ਵੀ ਵੱਖ-ਵੱਖ ਸੰਗ੍ਰਿਹਾਂ ਵਿਚ ਵੱਖ-ਵੱਖ ਰਾਗਾਂ ਦੇ ਸਿਰਲੇਖਾਂ ਹੇਠ ਦਰਜ ਵੀ ਮਿਲਦੀ ਹੈ। ਰਾਮ ਸਿੰਘ ਪੰਜਾਬੀ ਨਾਂ ਦਾ ਇਸ ਦਾ ਇਕ ਚੇਲਾ ਵੀ ਸੀ, ਜੋ ਖੁਦ ਵੀ ਚੰਗਾ ਕਵੀ ਸੀ। ਬਾਬਾ ਰਾਮਦਾਸ ਦੀਆਂ ਰਚਨਾਵਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਗਿਆ ਹੈ; ਅਧਿਆਤਮਿਕ, ਪੌਰਾਣਿਕ ਅਤੇ ਫੁਟਕਲ।[੩]

ਚਰਚਾ ਅਧੀਨ 'ਪਰਚੀ ਭਗਤ ਨਾਮਦੇਵ ਜੀ' ਉਸ ਦੇ ਇਕ ਵੱਡ-ਆਕਾਰੀ ਹੱਥ ਲਿਖਤ ਗ੍ਰੰਥ 'ਬਿਰਦ ਪ੍ਰਤਾਪ ਗ੍ਰੰਥ' ਵਿਚ ਸੰਕਲਿਤ ਹੈ ਜੋ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਵਿਚ ਨੰ: ੨੭੬੭ 'ਤੇ ਸੁਰੱਖਿਅਤ ਹੈ। ਇਸ ਗ੍ਰੰਥ ਦੇ ਕਿਸੇ ਸਮੇਂ ਪ੍ਰਕਾਸ਼ਿਤ ਹੋਣ ਦਾ ਵੀ ਪਤਾ ਲੱਗਦਾ ਹੈ। 'ਬਿਰਦ ਪ੍ਰਤਾਪ ਗ੍ਰੰਥ' ਲੇਖਕ ਦੇ ਆਪਣੇ ਕਥਨ ਅਨੁਸਾਰ ੧੮੦੨ ਈ: (ਬਿਕ੍ਰਮੀ ੧੮੫੯) ਵਿਚ ਰਚਿਆ ਗਿਆ ਜਦ ਪਟਿਆਲੇ ਵਿਚ ਮਹਾਰਾਜਾ ਸਾਹਿਬ ਸਿੰਘ (੧੭੭੩-੧੮੧੩ ਈ:) ਦਾ ਰਾਜ ਸੀ:

*ਸੰਮਤ ਠਾਰਾਂ ਸੈ ਉਨਾਸਠੈ, ਫਾਗੁਣ ਮਾਸ ਮਝਾਰ।*
*ਕ੍ਰਿਸਨ ਪੱਖ ਬੁਧ ਤੀਜ ਤਿਥ, ਪੋਥੀ ਲਿਖੀ ਸੁਧਾਰ।*
*ਲਿਖੀ ਪਟਾਲੈ ਸਹਰ ਮੈ, ਮੁਲਖ ਮਾਲਵੈ ਦੇਸ।*
*ਤਖਤ ਬਿਰਾਜਤ ਸਾਧ ਨ੍ਰਿਪ, ਸਾਹਿਬ ਸਿੰਘ ਨਰੇਸ।*

ਬਾਬਾ ਰਾਮਦਾਸ ਰਚਿਤ ਇਹ ਸਾਖੀ ਕਵਿਤਾ ਵਿਚ ਹੈ ਜਿਸ ਦੇ ੧੩ ਹਿੱਸੇ ਅਤੇ ੨੯੪ ਵੱਡੇ-ਛੋਟੇ ਬੰਦ ਹਨ। ਇਨ੍ਹਾਂ ਤੇਰ੍ਹਾਂ ਹਿੱਸਿਆਂ ਨੂੰ ਲੇਖਕ ਆਪ 'ਪਰਚੇ'

ਕਹਿੰਦਾ ਹੈ ਅਤੇ ਜਿੱਥੇ ਇਹ ਸਾਖੀ ਖ਼ਤਮ ਹੁੰਦੀ ਹੈ ਤਾਂ ਉਹ ਇਸ ਸਮੁੱਚੀ ਰਚਨਾ ਨੂੰ 'ਪਰਚੀ' ਕਹਿੰਦਾ ਹੈ:

*ਨਾਮਦੇਵ ਕੀ ਪਰਚੀ ਕੀਨੀ, ਸੋ ਸਭ ਆਖ ਸੁਣਾਈ।*
*ਸੁਰਗ ਮਿਰਤ ਪਾਤਾਲ ਸਬਾਏ, ਤੀਨ ਲੋਕ ਸੁਣ ਪਾਈ।੪੬੩।*

'ਸਾਖੀ ਭਗਤ ਨਾਮਦੇਵ ਜੀ' ਦਾ ਇਹ ਇਕ ਮਹੱਤਵਪੂਰਨ ਦੋਹਰਾ ਹੈ। ਪਹਿਲਾ ਮਹੱਤਵ ਇਸ ਵਿਚਲੇ ਵਿਚਾਰਾਂ ਦਾ ਹੈ ਕਿਉਂਕਿ ਇਹ ਬਾਬਾ ਰਾਮਦਾਸ ਦੀ ਅਧਿਆਤਮਿਕ ਵਿਚਾਰਧਾਰਾ ਆਪਣੇ ਵਿਚ ਸਮੋਈ ਬੈਠੀ ਹੈ। ਇਸ ਦਾ ਦੂਜਾ ਮਹੱਤਵ ਇਸ ਵਿਚਲੇ ਬਿਰਤਾਂਤ ਕਰਕੇ ਹੈ ਕਿਉਂਕਿ ਇਹ ਭਗਤ ਨਾਮਦੇਵ ਦੇ ਜੀਵਨ ਦੀਆਂ ਮੁੱਖ-ਮੁੱਖ ਘਟਨਾਵਾਂ ਉੱਪਰ ਰੋਸ਼ਨੀ ਪਾਉਂਦਾ ਹੈ। ਮੱਧਕਾਲ ਵਿਚ ਉਦਾਸੀ ਸਾਧੂਆਂ ਦਾ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਸੀ, ਇਸ ਲਈ ਉਨ੍ਹਾਂ ਦੀ ਵਿਚਾਰਧਾਰਾ ਬਹੁਤੀ ਵਾਰ ਗੁਰਮਤਿ ਵਿਚਾਰਧਾਰਾ ਤੋਂ ਪ੍ਰਭਾਵਿਤ ਵੇਖੀ-ਜਾਂਚੀ ਗਈ ਹੈ। ਦੂਜੇ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਬਾਬਾ ਰਾਮਦਾਸ ਵਿਚਾਰਧਾਰਾ ਪੱਖੋਂ ਗੁਰਮਤਿ ਅਨੁਸਾਰੀ ਹੈ ਅਤੇ ਇਸ ਵਿਚਲੇ ਸੰਕਲਪਾਂ ਨੂੰ ਹੀ ਉਹ ਆਪਣੇ ਢੰਗ ਨਾਲ ਵਿਸਤਾਰ ਅਤੇ ਵਿਆਖਿਆ ਦਿੰਦਾ ਹੈ। ਗੁਰਮਤਿ ਵਿਚ ਸਭ ਤੋਂ ਵੱਧ ਮਹਿਮਾ ਪ੍ਰੇਮਾ-ਭਗਤੀ ਦੀ ਹੈ ਅਤੇ ਬਾਬਾ ਰਾਮਦਾਸ ਦੀ ਵੀ ਇਹੋ ਮਾਨਤਾ ਹੈ:

*ਪ੍ਰੇਮ ਭਗਤਿ ਪ੍ਰਭ ਜੀ ਕਉ ਪਿਆਰੀ, ਸਭੇ ਸੰਤ ਮੁਨਿ ਸਾਖੀ।*
*ਰਾਮਦਾਸ ਇਹ ਬਿਰਦ ਰਾਮ ਕਾ, ਸਰਨਿ ਪਰੇ ਕੀ ਰਾਖੀ।੧੭੨।*

ਪਰਮਾਤਮਾ ਦੀ ਸਰਬ ਵਿਆਪਕਤਾ ਦਾ ਸਿਧਾਂਤ ਵੀ ਗੁਰਮਤਿ ਸਿਧਾਂਤ ਹੈ ਜਿਸ ਅਨੁਸਾਰ ਹਰ ਥਾਂ ਹਰ ਜੀਵ ਵਿਚ ਪਰਮਾਤਮਾ ਦਾ ਵਾਸਾ ਹੈ। ਬਾਬਾ ਰਾਮਦਾਸ ਵੀ ਇਸੇ ਸਿਧਾਂਤ ਦੀ ਪੈਰਵੀ ਕਰਦਾ ਲਿਖਦਾ ਹੈ:

– *ਬੀਠਲ ਕੀਆ ਸਗਲ ਘਟ ਬਾਸਾ, ਜਲ ਥਲ ਕੀਟ ਪਤੰਗਾ।*
*ਤੁਮੁ ਬਿਨਿ ਖਾਲੀ ਠੌਰ ਨ ਕਾਈ, ਸਭ ਰਚਨਾ ਕੈ ਸੰਗਾ।੧੯੩।*
– *ਜਲ ਥਲ ਗਗਨ ਪਵਨ ਅਰੁ ਪਾਵਕ, ਸਭ ਘਟ ਤੁਮਰਾ ਬਾਸਾ।*
*ਰਾਮਦਾਸ ਰਾਖੋ ਜਨ ਅਪੁਣਾ, ਚਰਨ ਕਮਲ ਕੈ ਪਾਸਾ।੧੯੬।*

ਇਕ ਪਰਚੇ ਵਿਚ ਭਗਤ ਨਾਮਦੇਵ ਜੀ ਨੂੰ ਪਰਮਾਤਮਾ ਦੇ ਸਰੂਪ ਬਾਰੇ ਹੀ ਸਵਾਲ ਕੀਤਾ ਜਾਂਦਾ ਹੈ ਤਾਂ ਉਨ੍ਹਾਂ ਦਾ ਉੱਤਰ ਇਹ ਹੈ ਕਿ ਜਿਹੋ ਜਿਹੀ ਦ੍ਰਿਸ਼ਟੀ ਅਥਵਾ ਕਲਪਨਾ ਹੁੰਦੀ ਹੈ, ਉਸ ਨੂੰ ਸਰੂਪ ਵੀ ਉਹੋ ਜਿਹਾ ਹੀ ਨਜ਼ਰ ਆਉਂਦਾ ਹੈ। ਉੱਤਰ ਨੂੰ ਵਧੇਰੇ ਤਰਕਪੂਰਨ ਬਣਾਉਣ ਲਈ ਸ਼ੀਸ਼ੇ ਦਾ ਦ੍ਰਿਸ਼ਟਾਂਤ ਵਰਤਿਆ ਗਿਆ ਹੈ। ਜਿਸ ਤਰ੍ਹਾਂ ਸ਼ੀਸ਼ੇ ਵਿੱਚੋਂ ਨਿਹਾਰਨ ਵਾਲੇ ਨੂੰ ਉਸ ਦਾ ਆਪਣਾ ਹੀ ਅਕਸ ਨਜ਼ਰ ਆਉਂਦਾ ਹੈ, ਠੀਕ ਇਸੇ ਤਰ੍ਹਾਂ ਪਰਮਾਤਮਾ ਦਾ ਸਰੂਪ ਵੀ ਭਾਵਨੀ ਉੱਪਰ ਹੀ ਨਿਰਭਰ ਕਰਦਾ ਹੈ:

*ਜਬ ਨਿਰਖੈ ਤਬ ਨਿਕਟ ਨਿਹਾਰੈ, ਪ੍ਰਗਟ ਖੜਾ ਪ੍ਰਭ ਪਾਂਹੀ।*
*ਨੈਨ ਮੁੰਦੇ ਤੇ ਨਦਰਿ ਨ ਆਵੈ, ਛਿਨਕ ਛਪਨ ਹੋਇ ਜਾਂਹੀ।*
*ਬਸੋ ਸਗਲ ਘਟ ਸਭਿ ਤੇ ਨਿਆਰਾ, ਲੇਪ ਛੇਪ ਕਛੁ ਨਾਂਹੀ।*
*ਰਾਮਦਾਸ ਗਹਿ ਸਕੈ ਨ ਕੋਈ, ਮਿਲਿ ਰਹਿਆ ਸਭ ਮਾਂਹੀ।੩੪੬।*

ਦੇਹੁਰੇ ਵਾਲੀ ਸਾਖੀ ਵਿਚ ਜਿੱਥੇ ਇਕ ਪ੍ਰਭੂ ਦੇ ਭਗਤ-ਵਛਲ ਰੂਪ ਦੇ ਦਰਸ਼ਨ ਹੁੰਦੇ ਹਨ, ਉੱਥੇ ਪਰਚੀ ਦੇ ਤੇਰ੍ਹਵੇਂ ਅਤੇ ਆਖਰੀ ਭਾਗ ਵਿਚ ਸੰਤ ਦੇ ਸੰਕਲਪ ਅਤੇ ਸੰਤ-ਨਿੰਦਕ ਦੇ ਦੁਰਭਾਗ ਦਾ ਬੋਧ ਵੀ ਹੁੰਦਾ ਹੈ। ਇਹ ਚਰਚਾ ਅਪ੍ਰਤੱਖ ਤੌਰ 'ਤੇ ਸੁਖਮਨੀ ਸਾਹਿਬ ਵਿਚਲੀ ਸੰਤ ਮਹਿਮਾ ਅਤੇ ਅਸੰਤ ਨਿੰਦਿਆ ਤੋਂ ਪ੍ਰਭਾਵਿਤ ਹੈ:

*ਸਾਧ ਦੁਖਾਵਣ ਸਭ ਤੇ ਭਾਰੀ, ਯਾ ਸਮ ਪਾਪ ਨ ਕੋਈ।*
*ਅਠਸਠਿ ਨਾਤੈ ਹੋਇ ਨ ਉਜਲਾ, ਕੋਟ ਗੰਗਾ ਜੇ ਧੋਈ।*
*ਤੀਨ ਲੋਕ ਚੌਦਾਂ ਚਕ ਮਾਂਹੀ, ਨਿੰਦਕ ਲਹੈ ਨ ਢੋਈ।*
*ਰਾਮਦਾਸ ਸੁਰ ਨਰ ਸਿਧ ਦਾਨਵ, ਆਦਰ ਕਰੈ ਨ ਕੋਈ।੪੦੩।*

ਪਰਚੀ ਭਗਤ ਨਾਮਦੇਵ ਜੀ ਦੀ ਰਚਨਾ ਵਿਧੀ ਮੱਧਕਾਲੀ ਸਾਖੀਆਂ ਵਾਲੀ ਹੋਣ ਕਰਕੇ ਇਸ ਵਿਚਲੀਆਂ ਸਾਖੀਆਂ ਵਿੱਚੋਂ ਬਹੁਤੀਆਂ ਭਗਤ ਨਾਮਦੇਵ ਜੀ ਦੀ ਬਾਣੀ ਵਿੱਚੋਂ ਸੰਕੇਤ ਲੈ ਕੇ ਘੜੀਆਂ ਹੋਈਆਂ ਹਨ। ਕਈਆਂ ਸਾਖੀਆਂ ਵਿਚ ਤਾਂ ਪੂਰੇ ਦਾ ਪੂਰਾ ਸ਼ਬਦ ਹੀ ਉਧਰਿਤ ਕੀਤਾ ਗਿਆ ਹੈ। ਉਦਾਹਰਨ ਲਈ ਪਰਚਾ ਸਤਵਾਂ ਵਿਚ 'ਮਨ ਮੇਰੋ ਮੇਰੋ ਗਜ', ਪਰਚਾ ਨੌਵਾਂ' ਵਿਚ 'ਪਾੜੇ ਪੜੋਸਣਿ ਪੂਛਿ' ਗਿਆਰ੍ਹਵਾਂ ਵਿਚ 'ਮੈਂ ਅੰਧੁਲੇ ਕੀ ਟੇਕ' ਅਤੇ ਪਰਚਾ ਬਾਰ੍ਹਵਾਂ ਵਿਚ 'ਐਸੋ ਰਾਮ ਰਾਇ ਅੰਤਰ' ਆਦਿ ਸ਼ਬਦ ਆਧਾਰ-ਸਰੋਤ ਬਣੇ ਦਿਖਾਈ ਦਿੰਦੇ ਹਨ। ਇਹ ਉਹ ਭਾਗ ਹੈ ਜਿਸ ਨੂੰ ਅਸੀਂ ਬਿਰਤਾਂਤ ਕਿਹਾ ਹੈ।

ਬਿਰਤਾਂਤ ਵਿਚ ਸਭ ਤੋਂ ਪਹਿਲਾ ਪਰਚਾ ਬਾਲ ਭਗਤ ਨਾਮਦੇਵ ਜੀ ਵੱਲੋਂ ਠਾਕਰ ਨੂੰ ਦੁੱਧ ਪਿਆਉਣ ਬਾਰੇ ਹੈ ਜਿਸ ਵੱਲ ਸਭ ਤੋਂ ਪਹਿਲਾ ਇਸ਼ਾਰਾ ਭਾਈ ਗੁਰਦਾਸ ਜੀ ਨੇ ਕੀਤਾ ਹੈ। ਇਸ ਕਥਾ ਨੂੰ ਬਾਬਾ ਰਾਮਦਾਸ ਭਗਤ ਜੀ ਦੇ ਮਨ ਵਿਚ ਪ੍ਰਭੂ-ਪ੍ਰੇਮ ਜਾਗਣ ਅਤੇ ਇਸ ਦੀ ਬਿਹਬਲਤਾ ਨਾਲ ਵੀ ਜੋੜਦਾ ਹੈ। ਪ੍ਰਭੂ-ਪ੍ਰੇਮ ਦੀ ਭੁੱਖ ਹੀ ਅਸਲ ਵਿਚ ਜਿਗਿਆਸੂ ਦੀ ਸਭ ਤੋਂ ਵੱਡੀ ਭੁੱਖ ਹੈ, ਬਾਕੀ ਸਭ ਕੁਝ ਗੌਣ ਹੈ:

*ਨਾਮਦੇਵ ਜਿਉ ਪ੍ਰੇਮ ਪ੍ਰਗਾਸਿਆ, ਸੋ ਅਬ ਕਹੌਂ ਸੁਣਾਈ।*
*ਨਾਮਦੇਵ ਕਾ ਨਾਂਨਾ ਨਿਤ ਨਿਤ, ਪ੍ਰਭੁ ਕਉ ਦੂਧੁ ਪਿਆਈ।੧੭੦।*
*ਦੇਖਤ ਦਾਸ ਦਇਆ ਕਰਿ ਦੁਖੁ ਸਿਉ, ਨੈਨੀ ਨੀਰ ਭਰਿ ਆਏ।*
*ਕਰ ਗਹਿ ਨਾਥ ਕਰੀ ਅਤਿ ਕਰੁਣਾ, ਲੇ ਜਨ ਕੰਠ ਲਗਾਏ।*
*ਮਸਤਕਿ ਚੁੰਮਿ ਮਿਹਰਿ ਕਰਿ ਮੋਹਣ, ਗੋਦੀ ਲੀਆ ਬੈਠਾਏ।*

*ਰਾਮਦਾਸ ਨਾਮਾ ਬਡਭਾਗਾ, ਸਿਆਮ ਸੁੰਦਰ ਜਿਨਿ ਪਾਏ।੧੮੧।*

ਦੂਜੀ ਕਥਾ ਵਿਚ ਪਰਮਾਤਮਾ ਦੇ ਮੁਗਲ ਰੂਪ ਧਾਰ ਕੇ ਭਗਤ ਨਾਲ ਛਲ ਕਰਨ ਅਤੇ ਭਗਤ ਜੀ ਵੱਲੋਂ ਉਸ ਨੂੰ ਉਸ ਰੂਪ ਵਿਚ ਵੀ ਪਛਾਣ ਲੈਣ ਬਾਰੇ ਹੈ:

*ਮੁਗਲ ਰੂਪ ਧਰਿ ਕੈ ਮਨਮੋਹਣ, ਸਨਮੁਖ ਲੈਣ ਸਿਧਾਇਆ।*
*ਰਾਮਦਾਸ ਜਨ ਕੈ ਰੰਗ ਰਾਤੇ, ਅਦਭੁਤ ਸਬਦੁ ਉਪਾਇਆ।੧੮੫।*
*ਨਾਮਾ ਨਿਰਤ ਕਰਤ ਨਰਹਰ ਕਉ, ਐਸੇ ਬੈਨ ਉਚਾਰੀ।*
*ਮੀਠੇ ਬੋਲ ਮੁਗਲ ਤੁਮ ਨਾਹੀ, ਪਗੜੀ ਖੂਬ ਤੁਮਾਰੀ।*
*ਨੈਨੀ ਰੂਪੁ ਮਗਨ ਹੋਇ ਨਿਰਖੈ, ਸਿਰ ਪਰ ਧਰੀ ਬਿਗਾਰੀ।*
*ਰਾਮਦਾਸ ਨਾਮਾ ਮਗਨਾਨਾ, ਮਨ ਮਹਿ ਹਸੇ ਮੁਰਾਰੀ।੧੮੬।*

ਤੀਜੇ ਪਰਚੇ ਵਿਚ ਵੀ ਪਰਮਾਤਮਾ ਦੇ ਕੂਕਰ ਰੂਪ ਨੂੰ ਪਛਾਣ ਕੇ ਭਗਤ ਨਾਮਦੇਵ ਜੀ ਵੱਲੋਂ ਘਿਉ ਦਾ ਕਟੋਰਾ ਪਿੱਛੇ ਲੈ ਕੇ ਦੌੜਨ ਦਾ ਜ਼ਿਕਰ ਹੈ:

*ਨਾਮਦੇਵ ਘਿਵ ਲੇ ਕਰਿ ਨਾਠਾ, ਪਰਿਆ ਨਾਥ ਕੇ ਪਾਛੈ।*
*ਚਿਤ ਹਿਤ ਸਿਆਮ ਚੁਪ ਰਮੈਂ, ਦੇਵੌਂ ਭੋਗ ਲਗਾਵੋ ਆਛੈ।*
*ਮੈ ਤੋ ਦੌਰਿਆ ਮਿਲ ਨਹੀਂ ਸਾਕੌਂ, ਬਹੁਤੁ ਦਰਸੁ ਮਨੁ ਬਾਛੈ।*
*ਰਾਮਦਾਸ ਹਸਿ ਮਿਲੇ ਰਮਾਪਤਿ, ਕਟ ਪੀਤੰਬਰ ਕਾਛੈ।੧੮੯।*

ਚੌਥੀ ਕਥਾ ਵਿਚ ਫਿਰ ਪਰਮਾਤਮਾ ਦੇ ਭਿਆਨਕ ਰੂਪ ਧਾਰਨ ਕਰ ਲੈਣ ਅਤੇ ਭਗਤ ਨਾਮਦੇਵ ਜੀ ਵੱਲੋਂ ਪਛਾਣ ਲੈਣ ਦੀ ਵਿਥਿਆ ਹੈ:

*ਪਲ ਮਹਿ ਦਿਆਲ ਭੂਤ ਤਨ ਪਲਟਿਆ, ਸਿਆਮ ਸੁੰਦਰ ਤਨ ਕੀਨਾ।*
*ਸਾਚੀ ਪ੍ਰੀਤ ਦੇਖਿ ਸੇਵਕ ਕੀ, ਦਰਸਨ ਨਾਥ ਤਬ ਦੀਨਾ।*
*ਗਦ ਗਦ ਕੰਠ ਨੈਨ ਜਲ ਪੂਰਨ, ਪ੍ਰੇਮ ਪ੍ਰਭੂ ਕੈ ਭੀਨਾ।*
*ਰਾਮਦਾਸ ਜਨ ਕੈ ਰੰਗ ਰਾਤੇ, ਲਾਇ ਕੰਠ ਸੋ ਲੀਨਾ।੧੯੪।*
*ਨਾਮੈ ਕਉ ਨਰਹਰਿ ਹਸਿ ਪੂਛੇ, ਈਹਾ ਮੈ ਭੀ ਜਾਤਾ।*
*ਭੂਤ ਦੇਖਿ ਭੈ ਕੀਆ ਨ ਮਨ ਮਹਿ, ਮਗਨ ਰਹਾ ਮਦਮਾਤਾ।੧੯੫।*

ਪਰਚੀ ਦੇ ਛੇਵੇਂ ਪ੍ਰਕਰਣ ਵਿਚ ਮੰਦਰ ਵਿਚ ਪ੍ਰਭੂ-ਜੱਸ ਕਰਨ ਆਏ ਭਗਤ ਨਾਮਦੇਵ ਜੀ ਨੂੰ ਪੰਡਿਆਂ ਵੱਲੋਂ ਦੁਰਕਾਰਨ, ਭਗਤ ਦੀ ਪੁਕਾਰ, ਪ੍ਰਭੂ ਦੇ ਪ੍ਰਗਟ ਹੋਣ ਅਤੇ ਆਖਰਕਾਰ ਦੇਹੁਰਾ ਫਿਰਨ ਦੀ ਸਾਖੀ ਹੈ:

*ਦੇਵਲ ਫਿਰਤ ਨੈਨ ਜਬ ਦੇਖਿਓ, ਬਿਸਮ ਭਏ ਨਰ ਨਾਰੀ।*
*ਇਹ ਕੈਸੇ ਕਰਿ ਉਠਿਓ ਭੂਮਿ ਤੇ, ਅਧਕ ਅਥਰਬਣ ਭਾਰੀ।*
*ਸਭ ਹੀ ਕਹੈ ਸੰਤ ਨੈ ਫੇਰਿਓ, ਇਨ ਹਮ ਲੀਏ ਉਬਾਰੀ।*
*ਧੂਪ ਦੀਪ ਧਰਿ ਚੰਦਨ ਅੱਛਤ, ਪੂਜਤ ਪਰਜਾ ਸਾਰੀ।*
*ਰਾਮਦਾਸ ਰਾਖੀ ਪਤਿ ਜਨ ਕੀ, ਧੰਨ ਧੰਨ ਗਿਰਧਾਰੀ।੨੧੯।*

ਅਗਲੀ ਸਾਖੀ ਇਕ ਅਜਿਹੀ ਸਾਖੀ ਹੈ ਜਿਹੜੀ ਕਿਤੇ ਵੀ ਨਹੀਂ ਮਿਲਦੀ। ਇਸ ਸਾਖੀ ਅਨੁਸਾਰ ਇਕ ਦਿਨ ਭਗਤ ਨਾਮਦੇਵ ਜੀ ਦੀ ਬਰਾਦਰੀ ਵਾਲੇ ਲੋਕ ਇਕੱਠੇ ਹੋ ਕੇ ਉਨ੍ਹਾਂ ਕੋਲ ਆਏ ਤੇ ਮਿਹਣਾ ਮਰਨ ਲੱਗੇ ਕਿ ਉਹ ਜੱਦੀ ਪੁਸ਼ਤੀ ਕੰਮ (ਰੰਗਣ ਅਤੇ ਸਿਉਣ) ਛੱਡ ਕੇ ਭਗਤੀ ਕਿਉਂ ਕਰਨ ਲੱਗ ਪਏ ਹਨ? ਭਗਤੀ ਦੇ ਪਾਂਧੀ ਨੂੰ ਮੰਗ-ਮੰਗ ਕੇ ਖਾਣਾ ਪੈਂਦਾ ਹੈ ਜਿਸ ਕਰਕੇ ਉਨ੍ਹਾਂ ਨੇ ਕੁਲ ਨੂੰ ਲਾਜ ਲਾਈ ਹੈ। ਬਿਹਤਰ ਹੈ ਕਿ ਉਹ ਭਗਤੀ ਮਾਰਗ ਛੱਡ ਕੇ ਆਪਣੇ ਕੰਮ ਵੱਲ ਮੁੜ ਪਰਤ ਆਉਣ। ਭਗਤ ਨਾਮਦੇਵ ਜੀ ਦੇ ਆਪਣੇ ਪ੍ਰਸਿੱਧ ਸ਼ਬਦ 'ਮਨ ਮੇਰੋ ਗਜ ਜਿਹਬਾ ਮੇਰੀ ਕਾਤੀ' ਰਾਹੀਂ ਉਨ੍ਹਾਂ ਕੰਮ ਆਉਣ ਵਾਲੇ ਸੰਦਾਂ ਵਿਚ ਅਧਿਆਤਮਕ ਅਰਥ ਭਰ ਕੇ ਉਨ੍ਹਾਂ ਨੂੰ ਸੰਤੁਸ਼ਟ ਕਰਨ ਦਾ ਯਤਨ ਕੀਤਾ ਪਰ ਇਸ ਨਾਲ ਉਨ੍ਹਾਂ ਦੀ ਤਸੱਲੀ ਨਾ ਹੋਈ ਤੇ ਉਹ ਭਗਤ ਜੀ ਨੂੰ ਜ਼ਬਰਦਸਤੀ ਲਿਜਾਣ ਲਈ ਰੱਸੇ ਨਾਲ ਬੰਨ੍ਹਣ ਲੱਗ ਪਏ। ਗ਼ਲਤੀ ਦਾ ਅਹਿਸਾਸ ਹੋਣ 'ਤੇ ਉਹ ਉਨ੍ਹਾਂ ਤੋਂ ਮੁਆਫੀ ਮੰਗਣ ਲੱਗੇ। ਬਖਸ਼ਣਹਾਰ ਭਗਤ ਨੇ ਉਨ੍ਹਾਂ ਨੂੰ ਮੁਆਫ ਕਰ ਦਿੱਤਾ। ਲੋਕ ਅੱਸ਼-ਅੱਸ਼ ਕਰ ਉੱਠੇ:

*ਉਠੇ ਸਭੇ ਬਾਂਧਨ ਕਉ ਅਹ ਮੁਖ, ਅਖੀ ਹੋਇ ਗਏ ਅੰਧੇ।*
*ਰੁਕ ਗਏ ਸਾਸ ਸਬਦ ਨਹੀ ਨਿਕਸੈ, ਪਰੇ ਕਾਲ ਕੀ ਬੰਧੇ।*
*ਜਕੜੇ ਗਏ ਜਹਾਂ ਤਿਹਿ ਜੋ ਥੇ, ਬੰਧ ਬੰਧ ਗਹਿ ਬੰਧੇ।*
*ਰਾਮਦਾਸ ਦੇਖਿਆ ਨਿਜ ਨੈਨੀ, ਕਾਲ ਖੜਾ ਸਰ ਬੰਧੇ।੨੩੬।*
*ਗਿਰ ਕਰ ਚਰਨ ਗਹੇ ਨਾਮੈ ਕੇ, ਨੈਨ ਨੀਰ ਭਰਿ ਰੋਈ।*
*ਅਬ ਕੈ ਦਿਆਲ ਬਚਾਵੋ ਇਨ ਕਉ, ਚੂਕ ਬਡੀ ਏਹ ਹੋਈ।*
*ਕ੍ਰਿਪਾ ਕਰੈ ਕੰਟਕ ਖਲ ਊਪਰ, ਸਾਧ ਜਗਤ ਮੈ ਸੋਈ।*
*ਰਾਮਦਾਸ ਹਰਿ ਜਨ ਹਰਿ ਏਕੋ, ਭੇਦ ਭਰਮ ਨਹੀ ਕੋਈ।੨੩੭।*

ਅਠਵੇਂ ਅਤੇ ਨੌਵੇਂ ਪਰਚੇ ਵਿਚ ਭਗਤ ਨਾਮਦੇਵ ਜੀ ਦੀ ਟੁੱਟੀ ਹੋਈ ਛੰਨ ਦੀ ਥਾਂ ਪਰਮਾਤਮਾ ਵੱਲੋਂ ਆਪ ਨਵੀਂ ਛੰਨ ਬੰਨ੍ਹ ਕੇ ਦੇਣ ਦੀ ਸਾਖੀ ਹੈ। ਭਗਤ ਨਾਮਦੇਵ ਜੀ ਜਿਸ ਛੰਨ ਵਿਚ ਰਹਿੰਦੇ ਸੀ, ਉਸ ਦੀ ਹਾਲਤ ਖਸਤਾ ਹੋ ਗਈ। ਉਹ ਬਰਸਾਤ ਵਿਚ ਚੋਂਦੀ ਤੇ ਗਰਮੀ-ਸਰਦੀ ਤੋਂ ਵੀ ਲੋੜੀਂਦਾ ਬਚਾਅ ਨਾ ਕਰਦੀ। ਭਗਤ ਜੀ ਦੇ ਮਾਂ-ਪਿਉ ਦੁਖੀ ਸਨ ਪਰ ਉਨ੍ਹਾਂ ਦੀ ਹਾਲਤ ਦੇਖ ਕੇ ਨਵੀਂ ਛੰਨ ਬਣਾਉਣ ਲਈ ਨਾ ਕਹਿੰਦੇ। ਇਕ ਦਿਨ ਭਗਤ ਨਾਮਦੇਵ ਜੀ ਬਾਹਰ ਗਏ ਹੋਏ ਸਨ। ਪਰਤਣ 'ਤੇ ਵੇਖਿਆ ਕਿ ਪੁਰਾਣੀ ਛੰਨ ਦੀ ਥਾਂ ਨਵੀਂ ਛੰਨ ਬਣੀ ਹੋਈ ਸੀ। ਪੁੱਛਣ 'ਤੇ ਘਰ ਵਾਲਿਆਂ ਦੱਸਿਆ ਕਿ ਇਕ ਤਰਖਾਣ ਸਾਰਾ ਸਾਜ-ਸਾਮਾਨ ਸਿਰ 'ਤੇ ਚੁੱਕ ਕੇ ਆਇਆ ਸੀ ਤੇ ਘੜੀਆਂ-ਪਲਾਂ ਵਿਚ ਛੰਨ ਤਿਆਰ ਕਰ ਕੇ ਚਲਿਆ ਗਿਆ।

ਉਸ ਨੂੰ ਮਜ਼ਦੂਰੀ ਦੇਣ ਦਾ ਯਤਨ ਕੀਤਾ ਗਿਆ ਜੋ ਉਸ ਨੇ ਨਾ ਲਈ ਜਿਸ ਕਰਕੇ ਉਨ੍ਹਾਂ ਸਮਝਿਆ ਕਿ ਸ਼ਾਇਦ ਭਗਤ ਜੀ ਨੇ ਆਪ ਦੇ ਦਿੱਤੀ ਹੋਵੇਗੀ। ਰਹੱਸ

ਖੁੱਲ੍ਹਣ 'ਤੇ ਪਤਾ ਲੱਗਾ ਕਿ ਇਹ ਗੱਲ ਹੀ ਹੋਰ ਸੀ:

*ਉਠਿ ਨਾਮਾ ਜਬ ਘਰ ਕਉ ਆਏ, ਲੋਕਾਂ ਜਾਇ ਸੁਣਾਇਆ।*
*ਕੋਈ ਇਕ ਬੇਢੀ ਤੁਮਰੇ ਘਰ ਕੀ, ਛਪਰੀ ਬਾਂਧਿ ਸਿਧਾਇਆ।*
*ਮੋਲ ਮਜੂਰੀ ਕਛੂ ਨ ਲੀਨੀ, ਖਿਚੜੀ ਨਾਜ ਨ ਖਾਇਆ।*
*ਰਾਮਦਾਸ ਖੜ ਬਾਂਸ ਛਲੇਡਾ, ਆਪ ਸੀਸ ਧਰਿ ਲਿਆਇਆ।੨੪੫।*
*ਸਭ ਹੀ ਕਰੈ ਸੰਤ ਦੀ ਸੇਵਾ, ਆਠ ਪਹਰ ਅਨਰਾਗੇ।*
*ਪਲ ਭਰਿ ਪਾਸ ਤਜੈ ਨਹੀਂ ਕਬਹੂੰ, ਸਦਾ ਰਹਤ ਸੰਗ ਲਾਗੇ।*
*ਨਿਸਦਿਨ ਸਾਂਝ ਪ੍ਰਭਾਤ ਦੁਪਹਰੀ, ਪ੍ਰੇਮ ਸਮਤ ਕੇ ਪਾਗੇ।*
*ਰਾਮਦਾਸ ਰਤਿ ਰੰਗ ਜਨ ਕੈ, ਭਾਗ ਬਡੇ ਤਿਨ ਜਾਗੇ।੨੪੬।*

'ਪਰਚੀ ਭਗਤ ਨਾਮਦੇਵ ਜੀ' ਵਿਚ ਅਗਲੀ ਸਾਖੀ ਅਜਿਹੀ ਹੈ, ਜਿਸ ਦਾ ਸੰਕੇਤ ਨਾ ਤੇ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਹੀ ਹੈ ਅਤੇ ਨਾ ਹੀ ਕਿਸੇ ਹੋਰ ਪਰਚੀ/ਸਾਖੀ ਵਿਚ। ਇਸ ਸਾਖੀ ਅਨੁਸਾਰ ਇਕ ਦਿਨ ਭਗਤ ਨਾਮਦੇਵ ਜੀ ਨਹਾ-ਧੋ ਕੇ ਆਪਣੇ ਆਸਣ ਉੱਪਰ ਬੈਠੇ ਭਗਤੀ ਕਰ ਰਹੇ ਸੀ। ਏਨੇ ਨੂੰ ਸ਼ੋਰ ਪੈਣ ਲੱਗ ਪਿਆ। ਪੁੱਛਣ 'ਤੇ ਪਤਾ ਲੱਗਾ ਕਿ ਇਕ ਬ੍ਰਾਹਮਣ ਵਿਆਹ ਤੋਂ ਛੇਤੀ ਪਿੱਛੋਂ ਮਰ ਗਿਆ ਹੈ ਅਤੇ ਉਸ ਦੀ ਵਿਧਵਾ ਸਤੀ ਹੋਣ ਜਾ ਰਹੀ ਹੈ। ਏਨੇ ਨੂੰ ਲੋਕਾਂ ਨੇ ਅਰਥੀ ਉੱਥੇ ਲਿਆ ਧਰੀ ਜਿੱਥੇ ਭਗਤ ਜੀ ਪ੍ਰਭੂ-ਭਗਤੀ ਵਿਚ ਲੀਨ ਸਨ। ਉਸ ਵਿਧਵਾ ਨੇ ਭਗਤ ਨਾਮਦੇਵ ਜੀ ਨੂੰ ਕਿਹਾ ਕਿ ਇਕ ਸਮੇਂ ਉਨ੍ਹਾਂ ਉਸ ਨੂੰ ਸਦਾ ਸੁਹਾਗਣ ਹੋਣ ਦਾ ਵਰ ਦਿੱਤਾ ਸੀ, ਪਰ ਹੁਣ ਇਹ ਭਾਣਾ ਵਾਪਰ ਗਿਆ ਹੈ:

*ਕਰ ਗਹਿ ਨਾਮੈ ਕਾਨ ਮਰੋੜਿਆ, ਉਠਿ ਬੈਠਾ ਉਹੁ ਪ੍ਰਾਣੀ।*
*ਊਚੀ ਸੁਰ ਕਰਿ ਅਧਕ ਉਮਗਿ ਸਿਉ, ਬੋਲਿਆ ਹਰਿ ਹਰਿ ਬਾਣੀ।*
*ਚਾਰ ਬਰਨ ਨਾਰੀ ਨਰ ਸਭ ਹੀ, ਪਾਇ ਪਏ ਨ੍ਰਿਪ ਰਾਣੀ।*
*ਪ੍ਰਗਟ ਭਈ ਸਾਖੀ ਜਗ ਸਗਰੈ, ਤੀਨ ਲੋਕ ਮੈ ਜਾਣੀ।੨੬੩।*
*ਬ੍ਰਹਮਨ ਖਤ੍ਰੀ ਵੈਸ ਸੂਦ੍ਰ ਸਭ, ਭਏ ਮੋਲ ਬਿਨਿ ਦਾਸੇ।*
*ਸੇਵ ਲਗੇ ਨਾਮੇ ਕੀ ਸੁਖ ਸਿਉ, ਕਾਜ ਭਏ ਤਬ ਰਾਸੇ।*
*ਦਰਸਨ ਦੇਖਿ ਦੁਮਤਿ ਤਿਨ ਬਿਨਸੀ, ਪਾਪ ਪ੍ਰਬਲ ਤਜਿ ਨਾਸੇ।*
*ਰਾਮਦਾਸ ਕਿਰਪਾ ਕਰਿ ਹਰਿ ਜਨ, ਕਾਟਿ ਦੀਏ ਜਮ ਫਾਸੇ।੨੬੪।*

ਇਸ ਤਰ੍ਹਾਂ ਦੀ ਇਕ ਹੋਰ ਪ੍ਰੀਖਿਆ ਦਾ ਬਿਰਤਾਂਤ ਅਗਲੇ ਅਰਥਾਤ ਗਿਆਰ੍ਹਵੇਂ ਪਰਚੇ ਵਿਚ ਹੈ। ਭਗਤ ਨਾਮਦੇਵ ਜੀ ਦੀ ਅਧਿਆਤਮਿਕ ਕਮਾਈ ਦੀ ਵਡਿਆਈ ਸੁਣ ਕੇ ਸਮੇਂ ਦੇ ਸੁਲਤਾਨ ਨੇ ਉਸ ਨੂੰ ਪਰਖਣ ਵਾਸਤੇ ਆਪਣੇ ਹਜ਼ੂਰ ਸੱਦ ਭੇਜਿਆ। ਸ਼ਾਹੀ ਦਰਬਾਰ ਸਜਿਆ ਅਤੇ ਭਗਤ ਨਾਮਦੇਵ ਜੀ ਨੂੰ ਇਕ ਜ਼ਿਬਹ ਕੀਤੀ ਹੋਈ ਗਊ ਨੂੰ ਜੀਵਾਲਣ ਵਾਸਤੇ ਸੱਤ ਘੜੀ ਦਾ ਸਮਾਂ ਦਿੱਤਾ ਗਿਆ। ਭਗਤ ਜੀ ਨੇ ਸੁਲਤਾਨ

ਨੂੰ ਮੌਤ ਦੀ ਅਟੱਲਤਾ ਅਤੇ ਵਿਆਪਕਤਾ ਬਾਰੇ ਬੜਾ ਕੁਝ ਦੱਸਿਆ, ਪਰ ਉਹ ਟੱਸ ਤੋਂ ਮੱਸ ਨ ਹੋਇਆ। ਆਖ਼ਰ ਆਮ ਰਵਾਇਤ ਮੁਤਾਬਿਕ ਭਗਤ ਜੀ ਕੋਲ ਤਿੰਨ ਬਦਲ ਰੱਖੇ ਗਏ; ਮਰੀ ਗਾਂ ਜਿਵਾਉਣੀ, ਇਸਲਾਮ ਕਬੂਲ ਕਰਨਾ ਜਾਂ ਫਿਰ ਇਨਕਾਰ ਦੀ ਸੂਰਤ ਵਿਚ ਮਰਨ ਲਈ ਤਿਆਰ ਰਹਿਣਾ। ਫ਼ੀਲਵਾਨ ਨੂੰ ਕਹਿ ਕੇ ਇਕ ਖ਼ੂਨੀ ਹਾਥੀ ਵੀ ਮੰਗਵਾ ਲਿਆ ਗਿਆ। ਉਧਰ ਭਗਤ ਨਾਮਦੇਵ ਜੀ ਦੀ ਮਾਤਾ ਨੂੰ ਇਸ ਸੰਕਟ ਦਾ ਪਤਾ ਲੱਗਾ ਤਾਂ ਉਹ ਵਿਚਾਰੀ ਰੋਂਦੀ-ਕੁਰਲਾਉਂਦੀ ਦਰਬਾਰ ਵਿਚ ਪੁੱਜੀ ਅਤੇ ਆਪਣੇ ਪੁੱਤਰ ਦੀ ਜਾਨ-ਬਖਸ਼ੀ ਲਈ ਸੁਲਤਾਨ ਦੇ ਵਾਸਤੇ ਪਾਉਣ ਲੱਗੀ। ਉਸ ਨੇ ਭਗਤ ਨਾਮਦੇਵ ਜੀ ਨੂੰ ਇਸਲਾਮ ਕਬੂਲ ਕਰ ਲੈਣ ਦੀ ਸਲਾਹ ਵੀ ਦਿੱਤੀ ਪਰ ਅਕੀਦੇ ਦੇ ਪੱਕੇ ਭਗਤ ਜੀ ਨੇ ਉਸ ਦੀ ਗੱਲ ਵੱਲ ਧਿਆਨ ਨਾ ਦਿੱਤਾ। ਸੁਲਤਾਨ ਦੇ ਹੁਕਮ 'ਤੇ ਜਲਾਦਾਂ ਨੇ ਭਗਤ ਦੀ ਦੇਹ ਦੀ ਪੰਡ ਬੰਨ੍ਹ ਕੇ ਹਾਥੀ ਸਾਹਮਣੇ ਲਿਆ ਧਰੀ। ਸਾਰਾ ਸ਼ਹਿਰ ਇਹ ਕਾਰਾ ਵੇਖਣ ਲਈ ਉਲਟ ਪਿਆ। ਭਗਤ ਜੀ ਅਡੋਲ ਅਤੇ ਅਡਿੱਗ ਰਹਿ ਕੇ ਪ੍ਰਭੂ ਜਾਪ ਕਰਦੇ ਰਹੇ। ਆਖਰ ਸਭਨਾਂ ਨੇ ਮਿਲ ਕੇ ਭਗਤ ਜੀ ਦੀ ਬਹੁੜੀ ਕਰਨ ਦੀ ਅਰਦਾਸ ਕੀਤੀ। ਪਰਮਾਤਮਾ ਨੇ ਉਸੇ ਵੇਲੇ ਪ੍ਰਗਟ ਹੋ ਕੇ ਭਗਤ ਦੀ ਰੱਛਿਆ ਕੀਤੀ। ਸੁਲਤਾਨ ਭਗਤ ਨਾਮਦੇਵ ਜੀ ਦੇ ਪੈਰੀਂ ਪੈ ਕੇ ਉਸ ਨੂੰ ਬਖਸ਼ਣ ਲਈ ਹਾੜੇ ਕੱਢਣ ਲੱਗਾ:

*ਪਾਤਸਾਹ ਪੈਰਾਂ ਪਰਿ ਗਿਰਕੈ, ਸਿਰਜਾ ਸਿਰ ਧਰਿ ਕੀਆ।*
*ਧਨ ਨਾਮਾਂ ਧਨ ਭਗਤਿ ਤੁਮਾਰੀ, ਸਾਹਿਬ ਬਸਿ ਕਰਿ ਕੀਆ।੩੨੩।*
*ਬਿਦਾ ਹੋਇ ਘਰ ਕਉ ਜਬ ਚਲੇ, ਜਗਤ ਕਰਤ ਜੈਕਾਰਾ।*
*ਸਾਹ ਸਲੇਮ ਕਹੈ ਸੁਣੁ ਨਾਮਾ ਸਾਚਾ ਰਾਮ ਤੁਮਾਰਾ।*
*ਅਬ ਮੋਕਉ ਉਪਦੇਸ ਬਤਾਵੌ ਕਹਾ ਕਰੌ ਮੈਂ ਕਾਰਾ।*
*ਰਾਮਦਾਸ ਨਾਮਾ ਕਹੈ ਨਰਪਤਿ ਪ੍ਰਜਾ ਕਰੋਂ ਪ੍ਰਤਿਪਾਰਾ।੩੩੧।*

ਬਾਰ੍ਹਵੇਂ ਪਰਚੇ ਵਿਚਲੀ ਸਾਖੀ ਵੀ ਬੜੀ ਦਿਲਚਸਪ ਹੈ ਕਿਉਂਕਿ ਇਸ ਵਿਚ ਭਗਤ ਨਾਮਦੇਵ ਜੀ ਨੂੰ ਇਕ ਬੜਾ ਮੁਸ਼ਕਿਲ ਪ੍ਰਸ਼ਨ ਪਾਇਆ ਜਾਂਦਾ ਹੈ। ਪ੍ਰਸ਼ਨ ਹੈ ਪ੍ਰਭੂ ਦੇ ਸਰੂਪ ਬਾਰੇ। ਮੁਸਲਮਾਨ ਅਤੇ ਹਿੰਦੂ ਦੋਵੇਂ ਰਲ ਕੇ ਭਗਤ ਜੀ ਨੂੰ ਕਹਿੰਦੇ ਹਨ ਕਿ ਉਨ੍ਹਾਂ ਨੇ ਤਾਂ ਪ੍ਰਭੂ ਦੇ ਦਰਸ਼ਨ ਕੀਤੇ ਹਨ, ਇਸ ਲਈ ਉਹ ਦੱਸਣ ਕਿ ਉਸ ਦਾ ਰੂਪ ਕੀ ਹੈ? ਤਹਿ ਵਿਚ ਮਨਸ਼ਾ ਇਹ ਸੀ ਕਿ ਉਹ ਜਿਸ ਸਰੂਪ ਦਾ ਨਾਂ ਲਏਗਾ, ਉਹ ਧਿਰ ਉਸ ਨੂੰ ਆਪਣੇ ਵਿਚ ਰਲਣ ਲਈ ਪ੍ਰੇਰਿਤ ਕਰੇਗੀ। ਭਗਤ ਜੀ ਨੇ ਇਸ ਮੁਸ਼ਕਿਲ ਪ੍ਰਸ਼ਨ ਦਾ ਉੱਤਰ ਸ਼ੀਸ਼ੇ ਦੇ ਇਕ ਦ੍ਰਿਸ਼ਟਾਂਤ ਨਾਲ ਦਿੱਤਾ ਅਰਥਾਤ ਜੋ ਕਿਸੇ ਦਾ ਆਪਣਾ ਰੂਪ ਹੈ, ਉਸ ਨੂੰ ਪ੍ਰਭੂ ਦਾ ਰੂਪ ਵੀ ਉਸ ਵਰਗਾ ਹੀ ਦਿੱਸੇਗਾ। ਜਿਸ ਤਰ੍ਹਾਂ ਸ਼ੀਸ਼ੇ ਵਿਚ ਵੇਖਣ ਵਾਲੇ ਨੂੰ ਆਪਣੀ ਸ਼ਕਲ ਹੀ ਦਿੱਸਦੀ ਹੈ, ਠੀਕ ਇਸੇ ਤਰ੍ਹਾਂ ਜਿਹੋ ਜਿਹੀ ਭਾਵਨਾ ਹੈ, ਪ੍ਰਭੂ ਦਾ ਸਰੂਪ ਵੀ ਉਹੋ ਜਿਹਾ ਹੀ ਦਿੱਸੇਗਾ:

*ਤੁਰਕ ਨਿਹਾਰੈ ਤੁਰਕ ਰੂਪ ਹੈ, ਮੁਖ ਪਰਿ ਮੂਛ ਮੁੰਡਾਈ।*
*ਹਿੰਦੂ ਦ੍ਰਿਸ਼ਟ ਪੜੈ ਵਿਚ ਹਿੰਦੂ, ਤਿਲਕ ਜਨੇਊ ਪਾਈ।*
*ਨਾਰੀ ਪੁਰਖ ਸਭਨ ਕੀ ਸੂਰਤਿ, ਜੋ ਨਿਰਖੈ ਮੁਖ ਜਾਈ।*
*ਰਾਮਦਾਸ ਜੈਸੇ ਕਉ ਤੈਸਾ, ਰਲਾ ਨਹੀ ਤਿਲ ਰਾਈ।੩੪੫।*

ਅਖੀਰਲਾ ਪਰਚਾ ਆਕਾਰ ਵਿਚ ਸਭ ਤੋਂ ਵੱਡਾ ਹੈ ਜਿਸ ਕਰਕੇ ਇਸ ਵਿਚਲਾ ਬਿਰਤਾਂਤ ਵੀ ਦੂਜਿਆਂ ਦੇ ਟਾਕਰੇ 'ਤੇ ਲੰਮੇਰਾ ਹੈ। ਇਸ ਬਿਰਤਾਂਤ ਅਨੁਸਾਰ ਭਗਤ ਨਾਮਦੇਵ ਜੀ ਨੇ ਜਦ ਮੋਈ ਗਊ ਜੀਵਾਈ ਤਾਂ ਉਨ੍ਹਾਂ ਦਾ ਜੱਸ ਚਾਰੇ ਪਾਸੇ ਫੈਲ ਗਿਆ। ਸ਼ਰਧਾਲੂਆਂ ਅਤੇ ਪ੍ਰਸ਼ੰਸਕਾਂ ਦੀ ਏਨੀ ਭੀੜ ਜੁੜਨੀ ਸ਼ੁਰੂ ਹੋ ਗਈ ਕਿ ਖਾਣਾ-ਪੀਣਾ ਵੀ ਮੁਹਾਲ ਹੋ ਗਿਆ। ਇਸ ਸ਼ੋਰ-ਸ਼ਰਾਬੇ ਤੋਂ ਅੱਕ ਕੇ ਇਕ ਦਿਨ ਭਗਤ ਨਾਮਦੇਵ ਜੀ ਨੇ ਆਪਣਾ ਘਰ-ਬਾਰ ਛੱਡ ਕੇ ਪੰਡਰਪੁਰ ਜਾ ਡੇਰਾ ਲਾਇਆ ਅਤੇ ਉੱਥੇ ਆਪਣੇ ਇਕ ਹਮਜ਼ਾਤ ਦੇ ਘਰ ਵਿਚ ਰਹਿ ਕੇ ਆਪਣੀ ਪੁਸ਼ਤੈਨੀ ਕਾਰ ਸ਼ੁਰੂ ਕਰ ਦਿੱਤੀ। ਨਾਲ ਹੀ ਨਾਲ ਭਜਨ-ਬੰਦਗੀ ਅਤੇ ਕਥਾ-ਕੀਰਤਨ ਵੀ ਕਰਨ ਲੱਗੇ। ਪੰਡਰਪੁਰ ਦੇ ਲੋਕਾਂ ਨੇ ਅਨੁਮਾਨ ਲਾਉਣੇ ਸ਼ੁਰੂ ਕਰ ਦਿੱਤੇ ਕਿ ਹੋ ਸਕਦਾ ਹੈ ਕਿ ਕਿ ਇਹ ਉਹੋ ਹੀ ਭਗਤ ਨਾਮਦੇਵ ਜੀ ਹੋਣ; ਪਰ ਪੁੱਛਣ ਦੀ ਕਿਸੇ ਨੂੰ ਹਿੰਮਤ ਨਾ ਪਈ। ਜੋ ਕੁਝ ਭੇਟਾ ਚੜ੍ਹਦੀ, ਉਹ ਲੋੜਵੰਦਾਂ ਵਿਚ ਵੰਡ ਦਿੰਦੇ। ਇਕ ਸ਼ਾਮ ਜਦ ਆਰਤੀ ਹੋ ਰਹੀ ਸੀ ਤਾਂ ਕਾਫੀ ਲੋਕ ਜੁੜ ਗਏ। ਨਗਰ ਦਾ ਹੁਕਮਰਾਨ ਉਸ ਵੇਲੇ ਸ਼ਿਕਾਰ ਖੇਡ ਕੇ ਪਰਤ ਰਿਹਾ ਸੀ। ਭਜਨ-ਕੀਰਤਨ ਦੀ ਅਵਾਜ਼ ਅਤੇ ਖਲਕਤ ਜੁੜੀ ਵੇਖ ਕੇ ਉਸ ਦਾ ਘੋੜਾ ਤ੍ਰਭਕ ਕੇ ਨਗਰ ਵਿਚ ਦਾਖਲ ਨਹੀਂ ਸੀ ਹੋ ਰਿਹਾ। ਦੋ ਘੜੀਆਂ ਰਾਤ ਗਈ ਤਕ ਹੁਕਮਰਾਨ ਨੇ ਉਡੀਕਿਆ ਤੇ ਅੱਕ ਕੇ ਭਗਤ ਜੀ ਨੂੰ ਗਾਲ੍ਹ-ਮੰਦਾ ਕਰਦਾ ਉੱਥੋਂ ਚਲਾ ਗਿਆ ਅਤੇ ਆਪਣੇ ਅਹਿਲਕਾਰਾਂ ਨੂੰ ਕਹਿ ਗਿਆ ਕਿ ਉਹ ਕੁੱਟ-ਮਾਰ ਕਰ ਕੇ ਸ਼ੋਰ-ਸ਼ਰਾਬਾ ਬੰਦ ਕਰਾਉਣ। ਡੰਡੇ ਵਰ੍ਹਨ ਲੱਗੇ ਤਾਂ ਸਾਰੀ ਸੰਗਤ ਖਿੰਡ-ਪੁੰਡ ਗਈ। ਰਾਜਾ ਤਾਂ ਆਪਣੇ ਘਰ ਚਲਿਆ ਗਿਆ ਪਰ ਲੋਕੀਂ ਭਗਤ ਜੀ ਕੋਲੋਂ ਮੁਆਫ਼ੀ ਮੰਗਣ ਲਈ ਜੁੜਨ ਲੱਗੇ ਕਿ ਉਨ੍ਹਾਂ ਦੀ ਵਜ੍ਹਾ ਕਰਕੇ ਇਹ ਬੇਰਸੀ ਹੋਈ ਹੈ। ਉਧਰ ਰਾਜੇ ਦੇ ਮੰਤਰੀ ਨੂੰ ਸੁਪਨਾ ਆਇਆ ਕਿ ਰਾਜੇ ਨੇ ਹੁਣ ਤਕ ਜੋ ਕੁਝ ਦਾਨ ਕੀਤਾ ਹੈ, ਸਭ ਵਿਸਟਾ ਰੂਪ ਹੋ ਕੇ ਦੁਰਗੰਧ ਮਾਰ ਰਿਹਾ ਹੈ। ਇਸ ਦਾ ਕਾਰਨ ਜਾਣਨ ਦੀ ਕੋਸ਼ਿਸ਼ ਕੀਤੀ ਤਾਂ ਪਤਾ ਲੱਗਾ ਕਿ ਰਾਜੇ ਨੇ ਭਗਤ ਨਾਮਦੇਵ ਜੀ ਨੂੰ ਦੁਰਬਚਨ ਬੋਲੇ ਹਨ ਜਿਸ ਦੀ ਵਜ੍ਹਾ ਕਰਕੇ ਇਹ ਸਭ ਕੁਝ ਵਾਪਰਿਆ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ 'ਪਰਚੀ ਭਗਤ ਨਾਮਦੇਵ ਜੀ' ਭਗਤ ਨਾਮਦੇਵ ਜੀ ਦੀ ਸ਼ਖ਼ਸੀਅਤ ਦੇ ਉਨ੍ਹਾਂ ਪੱਖਾਂ ਦੀ ਨਿਸ਼ਾਨਦੇਹੀ ਕਰਦੀ ਹੈ ਜੋ ਉਸ ਵੇਲੇ ਦੇ ਸਮਾਜ ਵਿਚ ਸਭ ਤੋਂ ਵੱਧ ਲੋਕਪ੍ਰਿਯ ਸਨ। ਇਸ ਵਿਚ ਆਮ ਧਾਰਮਿਕ ਨਾਇਕਾਂ

***(ਬਾਕੀ ਸਫ਼ਾ ੬੪ 'ਤੇ)***

*ਅਕਤੂਬਰ ੨੦੧੧ ਦਾ ਬਾਕੀ ਹਿੱਸਾ:*

# ਸ੍ਰੀ ਗੁਰੂ ਗ੍ਰੰਥ ਸਾਹਿਬ: ਟੀਕੇ ਅਤੇ ਅਨੁਵਾਦ

*-ਡਾ. ਪਰਮਵੀਰ ਸਿੰਘ**

## ਡਾ. ਮਨਮੋਹਨ ਸਿੰਘ

ਡਾ. ਗੋਪਾਲ ਸਿੰਘ ਤੋਂ ਬਾਅਦ ਡਾ. ਮਨਮੋਹਨ ਸਿੰਘ ਅਜਿਹੇ ਸਿੱਖ ਵਿਦਵਾਨ ਸਨ ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਅਨੁਵਾਦ ਕੀਤਾ। ਡਾ. ਮਨਮੋਹਨ ਸਿੰਘ ਉਨ੍ਹਾਂ ਵਿਅਕਤੀਆਂ ਵਿੱਚੋਂ ਸਨ ਜਿਨ੍ਹਾਂ ਦਾ ਭਾਰਤ-ਪਾਕਿ ਵੰਡ ਦੌਰਾਨ ਸਭ ਕੁਝ ਲੁੱਟ ਲਿਆ ਗਿਆ। ਉਨ੍ਹਾਂ ਦੇ ਮਨ ਵਿਚ ਗੁਰੂ ਪ੍ਰਤੀ ਪ੍ਰੇਮ ਅਤੇ ਸ਼ਰਧਾ ਹੀ ਬਾਕੀ ਸੀ ਜਿਸ ਨੇ ਉਨ੍ਹਾਂ ਨੂੰ ਦਰ-ਦਰ ਠੋਕਰਾਂ ਖਾਣ ਦੇ ਬਾਵਜੂਦ ਵੀ ਸਿੱਖੀ ਸਿਦਕ ਵਿਚ ਕਾਇਮ ਰੱਖਿਆ ਅਤੇ ਉਹ ਮੁੜ ਕਾਮਯਾਬੀ ਦੀਆਂ ਪੌੜੀਆਂ ਚੜ੍ਹਦੇ ਹੋਏ ਵਿਕਾਸ ਦੀ ਦਿਸ਼ਾ ਵੱਲ ਵਧਣ ਲੱਗੇ। ਡਾ. ਮਨਮੋਹਨ ਸਿੰਘ ਲਾਇਲਪੁਰ ਤੋਂ ਉਜੜ ਕੇ ਨਾਭੇ ਦੇ ਰਿਫਿਊਜੀ ਕੈਂਪ ਵਿਚ ਰਹਿ ਰਹੇ ਸਨ ਕਿ ਉਨ੍ਹਾਂ ਦੇ ਮਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਵਿਚ ਅਨੁਵਾਦ ਕਰਨ ਦਾ ਵਿਚਾਰ ਪੈਦਾ ਹੋਇਆ। ਇੱਥੇ ਹੀ ੧੯੪੮ ਈਸਵੀ ਵਿਚ ਉਨ੍ਹਾਂ ਨੇ ਇਹ ਕਾਰਜ ਅਰੰਭਿਆ ਅਤੇ ੧੯੬੨ ਈਸਵੀ ਵਿਚ ਇਸ ਨੂੰ ਮੁਕੰਮਲ ਕਰ ਲਿਆ। ਇਸੇ ਸਾਲ ਡਾ. ਮਨਮੋਹਨ ਸਿੰਘ ਲੇਖਕ ਦੀ ਬੇਨਤੀ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਇਸ ਅਨੁਵਾਦ ਦੇ ਸਾਰੇ ਅੱਠ ਭਾਗਾਂ ਦਾ ਸੈਟ ਬਗੈਰ ਕਿਸੇ ਲਾਭ-ਹਾਨ ਤੋਂ ਛਪਵਾ ਕੇ ਵੇਚਣ ਦਾ ਫੈਸਲਾ ਕੀਤਾ।

ਇਸ ਅਨੁਵਾਦ ਕਾਰਜ ਵਿਚ ਲੇਖਕ ਨੇ ਇਕ ਪੰਨੇ 'ਤੇ ਤਿੰਨ ਕਾਲਮ ਬਣਾ ਕੇ ਪਹਿਲੇ ਕਾਲਮ ਵਿਚ ਗੁਰਬਾਣੀ ਦਾ ਮੂਲ ਪਾਠ, ਦੂਜੇ ਵਿਚ ਅੰਗਰੇਜ਼ੀ ਅਨੁਵਾਦ ਅਤੇ ਤੀਜੇ ਵਿਚ ਪੰਜਾਬੀ ਭਾਸ਼ਾ ਵਿਚ ਅਰਥ ਦਿੱਤੇ ਹੋਏ ਹਨ। ਔਖੇ ਸ਼ਬਦਾਂ ਦਾ ਅਰਥ ਦੇਣ ਲਈ ਮੂਲ ਪਾਠ ਵਿਚ ਜੋ ਨੰਬਰ ਲਾਇਆ ਗਿਆ ਹੈ ਉਹੀ ਨੰਬਰ ਅੱਗੇ ਅਨੁਵਾਦ ਅਤੇ ਵਿਆਖਿਆ ਵਿਚ ਚੱਲਦਾ ਹੈ। ਅਨੁਵਾਦਿਤ ਗ੍ਰੰਥ ਦੇ ਪੰਨੇ 'ਤੇ ਜਿੱਥੇ ਵੀ ਗੁਰਬਾਣੀ ਦਾ ਇਕ ਅੰਕ ਜਾਂ ਪੰਨਾ ਸਮਾਪਤ ਹੁੰਦਾ ਹੈ ਉੱਥੇ ਅੱਗੇ ਪੰਨਾ ਦੇ ਪਾਇਆ ਹੋਇਆ ਹੈ। ਇਸ ਤਰ੍ਹਾਂ ਗੁਰਬਾਣੀ ਦੇ ੧੪੩੦ ਪੰਨਿਆਂ ਨੂੰ ਅਨੁਵਾਦਿਤ ਰਚਨਾ ਦੇ ਅੱਠ ਭਾਗਾਂ ਵਿਚ ਸੰਪੂਰਨ ਕੀਤਾ ਗਿਆ ਹੈ। ਕਿਸੇ ਸ਼ਬਦ ਦੇ ਮੂਲ ਭਾਵ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਸਮਝਾਉਣ ਲਈ ਬਰੈਕਟਾਂ ਵਿਚ ਵਾਧੂ ਅੱਖਰ ਜੋੜੇ ਗਏ ਹਨ ਤਾਂ ਕਿ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

ਅਨੁਵਾਦ ਦਾ ਮੂਲ ਅਤੇ ਸੰਦਰਭ ਸਰੂਪ ਕਾਇਮ ਰੱਖਿਆ ਜਾ ਸਕੇ।

**ਡਾ. ਕਰਤਾਰ ਸਿੰਘ (ਦੁੱਗਲ) (੧੯੧੭)**

ਡਾ. ਕਰਤਾਰ ਸਿੰਘ (ਦੁੱਗਲ) ਪੰਜਾਬੀ ਸਾਹਿਤ ਦਾ ਪ੍ਰਸਿੱਧ ਲੇਖਕ ਹੈ। ਇਸ ਦਾ ਜਨਮ ੧ ਮਾਰਚ ੧੯੧੭ ਨੂੰ ਹੋਇਆ। ਨੈਸ਼ਨਲ ਬੁੱਕ ਟਰੱਸਟ, ਯੋਜਨਾ ਕਮਿਸ਼ਨ, ਰੇਡੀਉ ਆਦਿ ਵਿਖੇ ਉੱਚ ਅਹੁਦਿਆਂ 'ਤੇ ਕੰਮ ਕਰਦੇ ਸਮੇਂ ਸਾਹਿਤ ਲਿਖਣ ਦੀ ਰੁਚੀ ਨੂੰ ਜਿਉਂਦਾ ਰੱਖਿਆ। ੧੯੯੪ ਈਸਵੀ ਵਿਚ ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨੇ ਡੀ. ਲਿਟ. ਦੀ ਡਿਗਰੀ ਨਾਲ ਸਨਮਾਨਿਤ ਕੀਤਾ। 'ਸ਼੍ਰੋਮਣੀ ਸਾਹਿਤਕਾਰ', 'ਸਾਹਿਤ ਅਕਾਦਮੀ ਪੁਰਸਕਾਰ', 'ਭਾਰਤੀ ਭਾਸ਼ਾ ਪ੍ਰੀਸ਼ਦ ਐਵਾਰਡ' ਹਾਸਲ ਕਰਨ ਵਾਲੀ ਇਸ ਸ਼ਖ਼ਸੀਅਤ ਨੂੰ ਰਾਸ਼ਟਰਪਤੀ ਨੇ ਪਦਮ ਭੂਸ਼ਨ ਦੀ ਉਪਾਧੀ ਨਾਲ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ੨੦੦੦ ਈਸਵੀ ਵਿਚ ਮੁੱਖ ਮੰਤਰੀ, ਪੰਜਾਬ ਨੇ 'ਵਾਰਿਸ ਐਵਾਰਡ' ਨਾਲ ਅਤੇ ੨੦੦੧ ਈਸਵੀ ਵਿਚ ਗਵਰਨਰ ਪੰਜਾਬ ਨੇ 'ਪੰਜਾਬ ਰਤਨ' ਨਾਲ ਸਨਮਾਨਿਤ ਕੀਤਾ। ਕਹਾਣੀ, ਨਾਵਲ, ਨਾਟਕ ਆਦਿ ਸਮੇਤ ਸਮੂਹ ਰਚਨਾਵਾਂ ਦੀ ਗਿਣਤੀ ਸੱਠ ਤੋਂ ਵਧੇਰੇ ਹੋ ਜਾਂਦੀ ਹੈ।

ਡਾ. ਕਰਤਾਰ ਸਿੰਘ (ਦੁੱਗਲ) ਨੇ ਅਨੁਵਾਦ ਕਾਰਜ ਬੁੱਲ੍ਹੇ ਸ਼ਾਹ ਤੋਂ ਅਰੰਭ ਕੀਤਾ ਅਤੇ ਉਸ ਦੀ ਰਚਨਾ ਨੂੰ 'The Mystic Muse' ਸਿਰਲੇਖ ਹੇਠ ਪ੍ਰਕਾਸ਼ਿਤ ਕਰਵਾਇਆ। ਦੂਜਾ ਕਾਰਜ ਭਗਤ ਕਬੀਰ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੇ ਹੂਬਹੂ ਭਾਵ-ਅਨੁਵਾਦ (Transcreation) ਰਾਹੀਂ ਸਾਹਮਣੇ ਆਇਆ ਜਿਸ ਨੂੰ 'So Spake Kabira' ਸਿਰਲੇਖ ਹੇਠ ਪਾਠਕਾਂ ਦੇ ਸਨਮੁਖ ਪੇਸ਼ ਕੀਤਾ ਗਿਆ। ਡਾ. ਕਰਤਾਰ ਸਿੰਘ (ਦੁੱਗਲ) ਦਾ ਕਹਿਣਾ ਹੈ ਕਿ ਉਨ੍ਹਾਂ ਨੇ ਇਹ ਕੰਮ ਮੁਕੰਮਲ ਕੀਤਾ ਹੀ ਸੀ ਕਿ ਇਕ ਦਿਨ ਸ਼ਾਮ ਦੀ ਸੈਰ ਤੋਂ ਪਹਿਲਾਂ ਉਨ੍ਹਾਂ ਨੂੰ ਪਬਲਿਸ਼ਰ ਦਾ ਫੋਨ ਆਇਆ ਕਿ 'ਦੁੱਗਲ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ। ਤੁਸੀਂ ਪੰਜਾਬੀ ਵਿਚ ਬਹੁਤ ਕੁਝ ਲਿਖ ਲਿਆ ਹੈ ਅਤੇ ਮੈਂ ਇਸ ਵਿੱਚੋਂ ਬਹੁਤਾ ਛਾਪ ਵੀ ਚੁੱਕਾ ਹਾਂ। ਮੇਰਾ ਮੰਨਣਾ ਹੈ ਕਿ ਇਹ ਸਭ ਕੁਝ ਇੱਥੇ ਹੀ ਰਹਿ ਜਾਣਾ ਹੈ। ਅਸੀਂ ਦੋਵੇਂ ਅੱਸੀ ਪਾਰ ਕਰ ਚੁੱਕੇ ਹਾਂ। ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਅਨੁਵਾਦ ਕਿਉਂ ਨਹੀਂ ਕਰਦੇ?' ਪਬਲਿਸ਼ਰ ਦੇ ਇਸ ਹਲੂਣੇ ਨੇ ਆਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਅਨੁਵਾਦ ਦੀ ਚਿਣਗ ਲਾ ਦਿੱਤੀ ਅਤੇ ਉਨ੍ਹਾਂ ਸਿੱਖਾਂ ਦੇ ਇਸ ਸਰਵੋਤਮ ਧਰਮ-ਗ੍ਰੰਥ ਦਾ ਅਨੁਵਾਦ ਅਰੰਭ ਦਿੱਤਾ। ਇਸ ਅਨੁਵਾਦ ਦਾ ਪਹਿਲਾ ਭਾਗ ੨੦੦੪ ਈਸਵੀ ਵਿਚ ਪ੍ਰਕਾਸ਼ਿਤ ਹੋਇਆ ਅਤੇ ਚੌਥਾ ਤੇ ਆਖਰੀ ਭਾਗ ੨੦੦੫ ਈਸਵੀ ਵਿਚ ਮੁਕੰਮਲ ਕਰ ਕੇ ਪਾਠਕਾਂ ਦੇ ਸਨਮੁਖ ਪੇਸ਼ ਕਰ ਦਿੱਤਾ।

ਡਾ. ਕਰਤਾਰ ਸਿੰਘ (ਦੁੱਗਲ) ਨੇ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀਆਂ ਪੋਥੀਆਂ ਦੇ ਪੰਨਾ ਨੰਬਰ ਅਨੁਸਾਰ ਚਾਰ ਭਾਗਾਂ ਵਿਚ ਇਸ ਧਰਮ-ਗ੍ਰੰਥ ਦਾ ਸੰਪੂਰਨ

ਅਨੁਵਾਦ ਕਰ ਦਿੱਤਾ। ਪਹਿਲੇ ਭਾਗ ਦੇ ਅੰਤ ਵਿਚ ਸਿੱਖ ਧਰਮ ਨਾਲ ਸੰਬੰਧਿਤ ਤਕਨੀਕੀ ਸ਼ਬਦਾਂ ਦੀ ਗਲਾਸਰੀ ਦਿੱਤੀ ਹੋਈ ਹੈ। ੩੨੩੨ ਪੰਨਿਆਂ ਦੇ ਇਸ ਅਨੁਵਾਦ ਕਾਰਜ ਦੇ ਅੰਤਿਮ ਪੰਨੇ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ. ਗੁਰਚਰਨ ਸਿੰਘ ਟੌਹੜਾ ਦੁਆਰਾ ਦਿੱਤੀ ਅਸੀਸ ਛਾਪੀ ਗਈ ਹੈ।

## ਸ. ਗੁਰਬਚਨ ਸਿੰਘ (ਮਾਕਿਨ) (੧੯੨੫)

ਸ. ਗੁਰਬਚਨ ਸਿੰਘ (ਮਾਕਿਨ) ਦਾ ਜਨਮ ੧੯੨੫ ਈਸਵੀ ਵਿਚ ਰਾਵਲਪਿੰਡੀ ਵਿਖੇ ਹੋਇਆ। ਕਿੱਤੇ ਵਜੋਂ ਇਹ ਇੰਜੀਨੀਅਰੀ ਅਤੇ ਮੈਨੇਜਮੈਂਟ ਨਾਲ ਸੰਬੰਧਿਤ ਹਨ। ਅਪ੍ਰੈਲ ੧੯੫੨ ਵਿਚ ਇਹ ਇੰਡੀਅਨ ਨੇਵੀ ਵਿਚ ਭਰਤੀ ਹੋਏ ਅਤੇ ਇਸੇ ਦੌਰਾਨ ੧੯੭੦ ਵਿਚ ਲੰਡਨ ਦੇ Institute of Marketing ਤੋਂ ਮੈਨੇਜਮੈਂਟ ਦੇ ਵਿਸ਼ੇ ਵਿਚ ਡਿਗਰੀ ਹਾਸਲ ਕਰ ਲਈ। ੧੯੭੩ ਈਸਵੀ ਵਿਚ ਨੇਵੀ ਦੀ ਨੌਕਰੀ ਤੋਂ ਰਿਟਾਇਰਮੈਂਟ ਲੈ ਕੇ ਚੰਡੀਗੜ੍ਹ ਵਿਖੇ ਮੈਨੇਜਮੈਂਟ ਕੰਸਲਟੈਂਟ ਵਜੋਂ ਕੰਮ ਅਰੰਭ ਦਿੱਤਾ। ਕਿੱਤੇ ਦੌਰਾਨ ਸਿੱਖ ਧਰਮ ਦੇ ਅਧਿਐਨ ਵਿਚ ਰੁਚੀ ਬਣੀ ਅਤੇ ੧੯੯੪ ਵਿਚ Philosophy of Sikh Gurus ਸਿਰਲੇਖ ਅਧੀਨ ਇਕ ਪੁਸਤਕ ਪਾਠਕਾਂ ਦੇ ਸਨਮੁਖ ਪੇਸ਼ ਕੀਤੀ। ਇਸ ਤੋਂ ਬਾਅਦ ਇਸੇ ਰੁਚੀ ਅਧੀਨ ਨਿਤਨੇਮ ਦੀਆਂ ਬਾਣੀਆਂ ਦਾ ਅੰਗਰੇਜ਼ੀ ਅਨੁਵਾਦ ਅਤੇ ੧੯੯੬ ਵਿਚ The Universal Message of Guru Granth Sahib ਚਾਰ ਭਾਗਾਂ ਵਿਚ ਤਿਆਰ ਕੀਤਾ; ਇਸ ਦੇ ਦੋ ਭਾਗ ਛਪ ਚੁੱਕੇ ਹਨ ਅਤੇ ਦੋ ਭਾਗ ਛਪਾਈ ਅਧੀਨ ਹਨ। ਸਿਰੜ ਨਾਲ ਇਹ ਅੱਜ ਵੀ ਸਿੱਖ ਅਧਿਐਨ ਵਿਚ ਲੱਗੇ ਹੋਏ ਹਨ ਅਤੇ ਸਿੱਖ ਧਰਮ ਦੇ ਵੱਖ-ਵੱਖ ਵਿਸ਼ਿਆਂ 'ਤੇ ਲੱਗਭਗ ਪੰਜ ਪੁਸਤਕਾਂ ਹੋਰ ਪਾਠਕਾਂ ਦੀ ਨਜ਼ਰ ਕਰ ਚੁੱਕੇ ਹਨ।

ਸਿੱਖ ਅਧਿਐਨ ਦੀ ਰੁਚੀ ਕਾਰਨ ੧੯੯੦ ਈਸਵੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਅਨੁਵਾਦ ਅਰੰਭ ਕੀਤਾ ਅਤੇ ਦਸ ਸਾਲ ਦੀ ਮਿਹਨਤ ਉਪਰੰਤ ਇਹ ਅਨੁਵਾਦ ਪੰਜ ਭਾਗਾਂ ਵਿਚ ਸਾਹਮਣੇ ਆਇਆ। ਇਹ ਅਨੁਵਾਦ ਸ੍ਰੀ ਗੁਰੂ ਤੇਗ ਬਹਾਦਰ ਐਜੂਕੇਸ਼ਨਲ ਸੈਂਟਰ ਵੱਲੋਂ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਅਨੁਵਾਦ ਦੇ ਪਹਿਲੇ ਭਾਗ ਦੀ ਭੂਮਿਕਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ, ਗੁਰੂ ਸਾਹਿਬਾਨ ਦੀਆਂ ਸੰਖੇਪ ਜੀਵਨੀਆਂ ਅਤੇ ਉਨ੍ਹਾਂ ਦੀ ਫ਼ਿਲਾਸਫ਼ੀ ਦਾ ਵਰਣਨ ਕੀਤਾ ਗਿਆ ਹੈ। ਭੂਮਿਕਾ ਵਾਲਾ ਭਾਗ ਪੰਨਾ-ਰਹਿਤ ਹੈ ਪਰ ਸੰਪੂਰਨ ਅਨੁਵਾਦ ੨੯੬੪ ਪੰਨਿਆਂ ਵਿਚ ਸਮੋਇਆ ਹੋਇਆ ਹੈ। ਸਿੱਖ ਧਰਮ ਨਾਲ ਸੰਬੰਧਿਤ ਤਕਨੀਕੀ ਸ਼ਬਦਾਂ ਨੂੰ ਸਮਝਣ ਲਈ ਹਰ ਭਾਗ ਦੇ ਅੰਤ ਵਿਚ ਪਰਿਭਾਸ਼ਿਕ ਸ਼ਬਦਾਵਲੀ ਦਿੱਤੀ ਗਈ ਹੈ। ਅਨੁਵਾਦ ਦੀ ਵਿਧੀ ਵਿਚ ਸ਼ਬਦ ਨੂੰ ਮੂਲ ਰੂਪ ਵਿਚ ਪੰਨੇ ਦੇ ਖੱਬੇ ਪਾਸੇ ਰੱਖਿਆ ਗਿਆ ਹੈ ਅਤੇ ਇਸ ਦੇ ਨਾਲ ਹੀ ਉਸੇ ਪੰਨੇ ਦੇ ਸੱਜੇ ਪਾਸੇ ਵਾਰਤਕ ਰੂਪ ਵਿਚ ਅਨੁਵਾਦ ਦਿੱਤਾ

ਗਿਆ ਹੈ। ਇਨ੍ਹਾਂ ਨੇ ਅਨੁਵਾਦ ਕੀਤੇ ਭਾਗਾਂ ਦਾ ਸਿਰਲੇਖ The Essence of Sri Guru Granth Sahib ਰੱਖਿਆ ਹੈ।

**ਡਾ. ਦਰਸ਼ਨ ਸਿੰਘ (੧੯੩੮-)**

ਡਾ. ਦਰਸ਼ਨ ਸਿੰਘ ਦਾ ਜਨਮ ਅਜੋਕੇ ਪਾਕਿਸਤਾਨ ਦੇ ਮਿੰਟਗੁਮਰੀ ਜ਼ਿਲ੍ਹੇ ਵਿਚ ੧੯੩੮ ਈਸਵੀ ਨੂੰ ਹੋਇਆ। ਗੌਰਮਿੰਟ ਕਾਲਜ ਲੁਧਿਆਣਾ ਤੋਂ ਐਮ.ਏ. ਕਰਨ ਉਪਰੰਤ ੧੯੬੭ ਈਸਵੀ ਵਿਚ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਪੰਜਾਬੀ ਵਿਭਾਗ ਤੋਂ ਪੀ.ਐਚ. ਡੀ. ਦੀ ਡਿਗਰੀ ਹਾਸਲ ਕੀਤੀ। ਇਸੇ ਸਾਲ ਪੰਜਾਬ ਯੂਨੀਵਰਸਿਟੀ ਵਿਖੇ ਲੈਕਚਰਾਰ ਵਜੋਂ ਨਿਯੁਕਤੀ ਹੋ ਗਈ ਅਤੇ ੧੯੭੭ ਵਿਚ ਰੀਡਰ ਵਜੋਂ ਪਦਉਨਤ ਹੋ ਗਏ। ੧੯੮੪ ਈਸਵੀ ਵਿਚ ਪ੍ਰੋਫੈਸਰ ਬਣੇ ਅਤੇ ਇਸੇ ਯੂਨੀਵਰਸਿਟੀ ਦੇ ਗੁਰੂ ਨਾਨਕ ਅਧਿਐਨ ਵਿਭਾਗ ਦੇ ਚੇਅਰਮੈਨ ਵਜੋਂ ਕਾਰਜ ਸੰਭਾਲ ਲਿਆ। ਚੇਅਰ 'ਤੇ ਕੰਮ ਕਰਦੇ ਸਮੇਂ ਇਨ੍ਹਾਂ ਨੇ ਸਿੱਖ ਅਧਿਐਨ ਦਾ ਘੇਰਾ ਹੋਰ ਵਿਸ਼ਾਲ ਕਰਦੇ ਹੋਏ ਇਸ ਨੂੰ ਦੂਜੇ ਵਿਸ਼ਿਆਂ ਦੇ ਸੰਦਰਭ ਵਿਚ ਸਮਝਣ ਦੀ ਵਕਾਲਤ ਕੀਤੀ। ਲੰਮਾ ਸਮਾਂ ਸਿੱਖ ਅਧਿਐਨ ਨਾਲ ਜੁੜੇ ਰਹਿਣ ਕਰ ਕੇ ਇਨ੍ਹਾਂ ਨੂੰ ਗੁਰਬਾਣੀ ਅਧਿਐਨ ਦਾ ਮੌਕਾ ਮਿਲਦਾ ਰਿਹਾ। ਦੇਸ਼-ਵਿਦੇਸ਼ ਵਿਚ ਸਿੱਖ ਅਧਿਐਨ ਸੰਬੰਧੀ ਪਰਚੇ ਪੜ੍ਹਨ ਕਰ ਕੇ ਗੁਰਮਤਿ ਸਿਧਾਂਤ ਅਤੇ ਸਭਿਆਚਾਰ ਦਾ ਗਹਿਨ ਅਧਿਐਨ ਕਰਨ ਦੀ ਰੁਚੀ ਬਣੀ ਰਹੀ ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਕਰਨ ਸਮੇਂ ਕਾਫੀ ਸਹਾਇਤਾ ਕੀਤੀ।

ਚਾਲੀ ਸਾਲ ਗੁਰਮਤਿ ਅਧਿਐਨ ਕਰਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਵਾਦ ਪਾਠਕਾਂ ਦੇ ਸਨਮੁਖ ਪੇਸ਼ ਕੀਤਾ। ਇਹ ਅਨੁਵਾਦ ਪੰਜ ਭਾਗਾਂ ਵਿਚ ਹੈ ਅਤੇ ਇਸ ਦੇ ਕੁੱਲ ੨੯੮੬ ਪੰਨੇ ਹਨ। ਪਹਿਲੇ ਭਾਗ ਵਿਚ ੧-੨੯੬, ਦੂਜੇ ਭਾਗ ਵਿਚ ੨੯੭-੫੫੬, ਤੀਜੇ ਭਾਗ ਵਿਚ ੫੫੭-੮੫੮, ਚੌਥੇ ਭਾਗ ਵਿਚ ੮੫੯-੧੧੨੪, ਅਤੇ ਪੰਜਵੇਂ ਭਾਗ ਵਿਚ ੧੧੨੫-੧੪੩੦ ਪੰਨੇ ਰੱਖੇ ਗਏ ਹਨ। ਇਸ ਅਨੁਵਾਦ ਦਾ ਮੁਖਬੰਦ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਪੂਰਵ ਡਾਇਰੈਕਟਰ ਡਾ. ਹਰਜਿੰਦਰ ਸਿੰਘ ਦਿਲਗੀਰ ਦਾ ਲਿਖਿਆ ਹੋਇਆ ਹੈ। ਇਕ ਪੰਨੇ 'ਤੇ ਪਬਲਿਸ਼ਰ ਨੇ ਅਨੁਵਾਦਕ ਸਬੰਧੀ ਸੰਖੇਪ ਜਾਣ-ਪਛਾਣ ਦਿੱਤੀ ਹੋਈ ਹੈ। IX-XX ਪੰਨਿਆਂ ਤੱਕ ਅਨੁਵਾਦਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭੂਮਿਕਾ ਦਿੱਤੀ ਹੈ ਜਿਸ ਵਿਚ ਗੁਰਮਤਿ ਸਿਧਾਂਤ ਦਾ ਵਰਣਨ ਕੀਤਾ ਹੋਇਆ ਹੈ। XXI - XXXII ਪੰਨਿਆਂ ਤੇ ਵਿਸਤ੍ਰਿਤ ਗਲਾਸਰੀ ਦਿੱਤੀ ਹੋਈ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀ ਤਕਨੀਕੀ ਸ਼ਬਦਾਵਲੀ ਦੀ ਵਿਆਖਿਆ ਕੀਤੀ ਹੋਈ ਹੈ।

**ਸ. ਪ੍ਰੀਤਮ ਸਿੰਘ (ਚਹਿਲ)**

ਇਨ੍ਹਾਂ ਨੇ ਛੋਟੀ ਬੀੜ ਦੇ ਆਕਾਰ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਵਾਦ ਤਿਆਰ ਕੀਤਾ ਹੈ। 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਚਾਰ ਭਾਗਾਂ ਦੇ ਪੰਨਿਆਂ ਅਨੁਸਾਰ ਇਸ ਦੇ ਚਾਰੇ ਭਾਗਾਂ ਦੇ ਪੰਨੇ ਰੱਖੇ ਗਏ ਹਨ। ਪਹਿਲੇ ਛੇ ਪੰਨਿਆਂ ਵਿਚ ਅੰਗਰੇਜ਼ੀ ਦਾ ਤਤਕਰਾ ਦਿੱਤਾ ਗਿਆ ਹੈ। ਰੋਮਨ ਅੰਗਰੇਜ਼ੀ ਦੀ ਥਾਂ 'ਤੇ ਸ਼ਬਦ ਦੇ ਸਹੀ ਉਚਾਰਨ ਲਈ ਦੋ-ਦੋ ਅੱਖਰਾਂ ਦੀ ਵਰਤੋਂ ਕੀਤੀ ਗਈ ਹੈ ਜਿਵੇਂ ਰਾਗ ਨੂੰ ਅੰਗਰੇਜ਼ੀ ਵਿਚ Raag ਅਤੇ ਮਹਲਾ ਨੂੰ Mahalaa ਆਦਿ ਰੂਪਾਂ ਵਿਚ ਲਿਖਿਆ ਗਿਆ ਹੈ ਤਾਂ ਕਿ ਗੁਰਮੁਖੀ ਅਤੇ ਰੋਮਨ ਅੰਗਰੇਜ਼ੀ ਦਾ ਗਿਆਨ ਨਾ ਰੱਖਣ ਵਾਲਾ ਵਿਅਕਤੀ ਇਸ ਨੂੰ ਸੌਖੇ ਤਰੀਕੇ ਸਮਝ ਸਕੇ।

ਅਨੁਵਾਦ ਕਾਰਜ ਵਿਚ ਇੱਕੋ ਪੰਨੇ 'ਤੇ ਖੱਬੇ ਪਾਸੇ ਮੂਲ ਪਾਠ ਦਿੱਤਾ ਗਿਆ ਹੈ, ਲਿਪੀਅੰਤਰਣ ਨੂੰ ਵਿਚਕਾਰ ਰੱਖ ਕੇ ਸੱਜੇ ਪਾਸੇ ਅਨੁਵਾਦ ਦਿੱਤਾ ਹੋਇਆ ਹੈ। ਇਸ ਅਨੁਵਾਦ ਦਾ ਪੰਨਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੰਨਾ ਇੱਕੋ ਹੈ। ਇਸ ਰਚਨਾ ਦੇ ਮੂਲ ਪਾਠ ਦੀ ਸ਼ੁੱਧਤਾ ਨੂੰ ਉਜਾਗਰ ਕਰਦੇ ਹੋਏ ਇਸ ਦੇ ਅਰੰਭ ਵਿਚ ਕੋਈ ਵਾਧੂ ਭੂਮਿਕਾ ਜਾਂ ਗ੍ਰੰਥ ਸੰਬੰਧੀ ਜਾਣਕਾਰੀ ਨਹੀਂ ਦਿੱਤੀ ਗਈ। ਹਰ ਇਕ ਪੰਨੇ 'ਤੇ ਹਾਸ਼ੀਏ ਵਿਚ ਰੰਗਦਾਰ ਵੇਲ ਛਪੀ ਹੋਈ ਹੈ, ਬਾਹਰੀ ਦਿੱਖ ਸੁਨਹਿਰੀ ਰੰਗ ਦੀ ਹੈ।

**ਸਵਾਮੀ ਰਾਮ (੧੯੨੫-੧੯੯੬)**

ਸਵਾਮੀ ਰਾਮ ਦਾ ਜਨਮ ਹਿਮਾਲਿਆ ਦੇ ਗੜਵਾਲ ਖੇਤਰ ਦੇ ਤੋਲੀ ਪਿੰਡ ਵਿਖੇ ਬ੍ਰਾਹਮਣ ਪਰਵਾਰ ਵਿਚ ਹੋਇਆ। ਉਨ੍ਹਾਂ ਦਾ ਪਹਿਲਾ ਨਾਮ ਬ੍ਰਿਜ ਕਿਸ਼ੋਰ ਸੀ। ਹਿਮਾਲਿਆ ਦੀਆਂ ਪਹਾੜੀਆਂ ਵਿਚ ਯੋਗ ਸਾਧਨਾ ਕਰਨ ਤੋਂ ਇਲਾਵਾ ਜਰਮਨ ਅਤੇ ਆਕਸਫੋਰਡ ਯੂਨੀਵਰਸਿਟੀਆਂ ਤੋਂ ਵਿੱਦਿਆ ਹਾਸਲ ਕੀਤੀ। ਯੋਗ ਸਿੱਖਿਆ ਪ੍ਰਦਾਨ ਕਰਨ ਤੋਂ ਇਲਾਵਾ ਉਨ੍ਹਾਂ ਦਾ ਝੁਕਾਅ ਭਾਰਤੀ ਪਰੰਪਰਾ ਅਤੇ ਸ਼ਾਸਤਰਾਂ ਦੇ ਅਧਿਐਨ ਵਿਚ ਸੀ। ਉਨ੍ਹਾਂ ਨੇ ਜਿੱਥੇ ਵੇਦਾਂ, ਉਪਨਿਸ਼ਦਾਂ ਅਤੇ ਸਿਮ੍ਰਤੀਆਂ ਦਾ ਅਧਿਐਨ ਕੀਤਾ ਉੱਥੇ ਹੋਰਨਾਂ ਭਾਰਤੀ ਪਰੰਪਰਾਵਾਂ ਦੇ ਅਧਿਐਨ ਵਿਚ ਵੀ ਰੁਚੀ ਵਿਖਾਈ। ਇਸੇ ਰੁਚੀ ਕਾਰਨ ਹੀ ਉਨ੍ਹਾਂ ਨੇ ਸਿੱਖ ਧਰਮ ਦੇ ਗ੍ਰੰਥਾਂ ਦਾ ਵੀ ਅਧਿਐਨ ਕੀਤਾ। ਸਿੱਖ ਪਰੰਪਰਾ ਵਿਚ ਬਹੁਤ ਹੀ ਮਹੱਤਵਪੂਰਨ ਮੰਨੀਆਂ ਜਾਂਦੀਆਂ ਰਚਨਾਵਾਂ, ਬਚਿਤ੍ਰ ਨਾਟਕ, ਜਪੁਜੀ ਸਾਹਿਬ, ਨਿਤਨੇਮ ਦੀਆਂ ਬਾਣੀਆਂ ਅਤੇ ਸੁਖਮਨੀ ਸਾਹਿਬ ਆਦਿ ਦਾ ਅੰਗਰੇਜ਼ੀ ਵਿਚ ਅਨੁਵਾਦ ਵੀ ਕੀਤਾ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ ਦੇ ਸੰਸਥਾਪਕ ਅਤੇ ਮੁਖੀ ਬਾਬਾ ਵਰਿਆਮ ਸਿੰਘ ਹੋਰਾਂ ਦੀ ਸੰਗਤ ਨੇ ਇਨ੍ਹਾਂ ਨੂੰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਵਾਦ ਲਈ ਪ੍ਰੇਰਿਤ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਲੱਖਣਤਾ ਨੂੰ ਪੇਸ਼ ਕਰਨ ਵਿਚ ਇਨ੍ਹਾਂ ਦੀ ਰੁਚੀ ਅਤੇ ਸ਼ਰਧਾ ਦਾ ਪ੍ਰਗਟਾਵਾ ਕਰਦੇ ਹੋਏ ਬਾਬਾ ਵਰਿਆਮ ਸਿੰਘ ਹੋਰੀਂ ਕਹਿੰਦੇ ਹਨ:

"After studying the scriptures of all the faiths, he came to the conclusion that Guru Granth Sahib is supreme among them. He had utmost faith in Guru Nanak which became apparent every time he spoke about him in his address."[੩੬]

ਸਵਾਮੀ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਅੰਗਰੇਜ਼ੀ ਅਨੁਵਾਦ ਨਹੀਂ ਕਰ ਸਕੇ ਅਤੇ ਪਹਿਲਾਂ ਹੀ ਅਕਾਲ ਚਲਾਣਾ ਕਰ ਗਏ। ਅਨੁਵਾਦ ਦਾ ਜੋ ਹਿੱਸਾ ਸੰਪੂਰਨ ਹੋਇਆ ਉਹ ਉਨ੍ਹਾਂ ਦੇ ਚਲਾਣੇ ਉਪਰੰਤ ਪਹਿਲੇ ਭਾਗ ਦੇ ਰੂਪ ਵਿਚ ਛਪਿਆ। ੧੯੯੬ ਈਸਵੀ ਵਿਚ ਉਨ੍ਹਾਂ ਦੇ ਚਲਾਣੇ ਤਕ ਹੋਏ ਅਨੁਵਾਦ ਕਾਰਜ ਨੂੰ ਹਿਮਾਲਿਅਨ ਇੰਸਟੀਚਿਊਟ ਹੋਸਪਿਟਲ ਟਰੱਸਟ, ਦੇਹਰਾਦੂਨ, ਦੁਆਰਾ ੧੯੯੮ ਈਸਵੀ ਵਿਚ ਛਾਪਿਆ ਗਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗਰੇਜ਼ੀ ਅਨੁਵਾਦ ਅੱਜ ਵੀ ਜਾਰੀ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਅੰਗਰੇਜ਼ੀ ਵਿਭਾਗ ਵਿਖੇ ਸੇਵਾ ਨਿਭਾ ਚੁੱਕੇ ਪ੍ਰੋ. ਗੁਰਭਗਤ ਸਿੰਘ ਅਤੇ ਗੁਰਮਤਿ ਕਾਲਜ ਪਟਿਆਲਾ ਦੇ ਪੂਰਵ ਪ੍ਰਿੰਸੀਪਲ ਸ. ਗੁਰਮੁਖ ਸਿੰਘ ਇਸ ਕਾਰਜ ਵਿਚ ਲੱਗੇ ਹੋਏ ਹਨ।

## ਹਿੰਦੀ ਅਨੁਵਾਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਦੇਸ਼ ਨੂੰ ਭਾਰਤ ਦੇ ਹਿੰਦੀ-ਭਾਸ਼ੀ ਲੋਕਾਂ ਤਕ ਪਹੁੰਚਾਉਣ ਲਈ ਵਿਦਵਾਨਾਂ ਨੇ ਇਸ ਦਾ ਹਿੰਦੀ ਵਿਚ ਅਨੁਵਾਦ ਕੀਤਾ। ਇਸ ਗ੍ਰੰਥ ਦੀਆਂ ਬਾਣੀਆਂ ਦੇ ਅਨੁਵਾਦ ਤਾਂ ਬਹੁਤ ਸਮਾਂ ਪਹਿਲਾਂ ਹੀ ਅਰੰਭ ਹੋ ਚੁੱਕੇ ਸਨ, ਜਿਵੇਂ ਡਾ. ਤਾਰਨ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਪੂਰਨ ਬਾਣੀ ਦਾ ਅਨੁਵਾਦ ਕੀਤਾ ਹੈ, ਪਰ ਇਸ ਦੇ ਸੰਪੂਰਨ ਹਿੰਦੀ ਅਨੁਵਾਦ ਦਾ ਪਹਿਲਾ ਯਤਨ ਰਿਸ਼ੀਕੇਸ਼ ਦੇ ਇਕ ਨਿਰਮਲੇ ਮੁਨੀ ਅਰਜਨ ਸਿੰਘ ਜੀ ਨੇ ਕੀਤਾ ਪਰ ਇਹ ਸੰਪੂਰਨ ਨਹੀਂ ਸੀ ਹੋਇਆ ਕਿ ਮੁਨੀ ਜੀ ਅਕਾਲ ਚਲਾਣਾ ਕਰ ਗਏ। ਇਸ ਟੀਕੇ ਨੂੰ ਉਨ੍ਹਾਂ ਨੇ ਆਪਣੇ ਗੁਰੂ ਸਵਾਮੀ ਪੰ. ਪ੍ਰੇਮ ਸਿੰਘ ਦੇ ਨਾਮ 'ਤੇ ਪ੍ਰੇਮ ਪ੍ਰਬੋਧਨੀ ਟੀਕੇ ਦਾ ਨਾਮ ਦਿੱਤਾ। ਮੁਨੀ ਜੀ ਨੇ ਦੱਸਿਆ ਕਿ, ਇਹ ਟੀਕਾ ਲਿਖਦੇ ਸਮੇਂ ਸ੍ਰੀਮਾਨ ਪੰ. ਤਾਰਾ ਸਿੰਘ ਜੀ ਨਰੋਤਮ, ਭਾਈ ਸੰਤੋਖ ਸਿੰਘ ਜੀ, ਸ੍ਰੀਮਾਨ ਗਿਆਨੀ ਬਦਨ ਸਿੰਘ ਜੀ, ਭਾਈ ਸ਼ਾਮ ਸਿੰਘ ਜੀ, ਗਿਆਨੀ ਚੰਦਾ ਸਿੰਘ ਜੀ, ਪੰ. ਸਾਧੂ ਸਿੰਘ ਜੀ, ਪੰ. ਸੁਤੇ ਪ੍ਰਕਾਸ਼ ਜੀ ਆਦਿ ਪ੍ਰਾਚੀਨ ਅਤੇ ਨਵੀਨ ਸੱਜਣਾਂ ਦੇ ਗ੍ਰੰਥਾਂ ਦਾ ਵਿਸ਼ੇਸ਼ ਰੂਪ ਵਿਚ ਅਧਿਐਨ ਕੀਤਾ ਹੈ। ਵਿਸ਼ੇ ਦੀ ਪੁਸ਼ਟੀ ਲਈ ਮਹਾਭਾਰਤ, ਸ੍ਰੀ ਮਦ ਭਗਵਦ ਗੀਤਾ, ਈਸ਼, ਕੇਨ, ਕਠ, ਪ੍ਰਸ਼ਨ, ਮਾਂਡੂਕਯ ਆਦਿ ਉਪਨਿਸ਼ਦਾਂ ਦੇ ਪ੍ਰਮਾਣ ਵੀ ਉਚਿਤ ਸਥਾਨ 'ਤੇ ਦਿੱਤੇ ਹਨ। ਮੂਲ ਗੁਰਬਾਣੀ ਸਮਝਣ ਲਈ ਗਿਆਨੀ ਸੰਪ੍ਰਦਾਇ ਦੇ ਅਨੁਸਾਰ ਸ਼ਬਦਾਰਥ

ਅਤੇ ਭਾਵਾਰਥ ਦਿੱਤੇ ਹਨ। "[੩੭] ਇਸ ਟੀਕੇ ਦੀ ਸੁਧਾਈ ਸਵਾਮੀ ਠਾਕੁਰ ਸਿੰਘ ਜੀ ਨੇ ਕੀਤੀ ਹੈ ਅਤੇ ਇਸ ਦਾ ਪ੍ਰਕਾਸ਼ਨ ਸਵਾਮੀ ਪੰ. ਮਣੀ ਸਿੰਘ ਜੀ ਨੇ ਨਿਰਮਲ ਕੁਟੀਆ, ਕਨਖਲ ਤੋਂ ਕੀਤਾ ਹੈ। ਹੋ ਸਕਦਾ ਹੈ ਕਿ ਇਸ ਤੋਂ ਪਹਿਲਾਂ ਵੀ ਅਜਿਹਾ ਕੋਈ ਯਤਨ ਹੋਇਆ ਹੋਵੇ ਪਰ ਇਸ ਸਬੰਧੀ ਕੋਈ ਹਵਾਲਾ ਜਾਂ ਸਬੂਤ ਹੱਥ ਨਹੀਂ ਲੱਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਹਿੰਦੀ ਅਨੁਵਾਦ ਜਿਨ੍ਹਾਂ ਵਿਦਵਾਨਾਂ ਨੇ ਕੀਤਾ ਉਨ੍ਹਾਂ ਦੇ ਵੇਰਵੇ ਸਹਿਤ ਵਿਵਰਣ ਹੇਠ ਲਿਖੇ ਅਨੁਸਾਰ ਹੈ:

**ਡਾ. ਮਨਮੋਹਨ ਸਹਿਗਲ (੧੯੩੨)**

ਡਾ. ਮਨਮੋਹਨ ਸਹਿਗਲ ਦਾ ਜਨਮ ਸ੍ਰੀ ਪਿਆਰੇ ਲਾਲ ਅਤੇ ਸ੍ਰੀਮਤੀ ਰਾਮ ਪਿਆਰੀ ਦੇ ਘਰ ਅਪ੍ਰੈਲ ੧੯੩੨ ਈਸਵੀ ਨੂੰ ਜਲੰਧਰ ਵਿਖੇ ਹੋਇਆ। ਪਿਤਾ ਲਾਹੌਰ ਵਿਖੇ P.W.D. ਵਿਭਾਗ ਦੇ ਇਲੈਕਟ੍ਰੀਕਲ ਵਿੰਗ ਵਿਚ ਨੌਕਰੀ ਕਰਦੇ ਸਨ ਅਤੇ ਇਹ ਵੀ ਉੱਥੇ ਜਾ ਵੱਸੇ। ਦੇਸ਼-ਵੰਡ ਉਪਰੰਤ ਭਾਰਤ ਆ ਕੇ ੧੯੫੪ ਈਸਵੀ ਵਿਚ ਐਮ.ਏ. ਫ਼ਿਲਾਸਫ਼ੀ ਅਤੇ ੧੯੫੬ ਈਸਵੀ ਵਿਚ ਐਮ.ਏ. ਹਿੰਦੀ ਪਾਸ ਕੀਤੀ। ਸਰਕਾਰੀ ਕਾਲਜ ਟਾਂਡਾ, ਸਰਕਾਰੀ ਸ਼ਮਲਦਾਸ ਕਾਲਜ ਭਾਵਨਗਰ, ਗੁਜਰਾਤ, ਅਤੇ ਕੁਰੂਕਸ਼ੇਤਰ ਯੂਨੀਵਰਸਿਟੀ ਵਿਖੇ ਅਧਿਆਪਨ-ਕਾਰਜ ਕਰਨ ਉਪਰੰਤ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਹਿੰਦੀ ਵਿਭਾਗ ਵਿਖੇ ਨਿਯੁਕਤ ਹੋ ਗਏ ਅਤੇ ਇੱਥੋਂ ਹੀ ਬਤੌਰ ਪ੍ਰੋਫੈਸਰ ਰਿਟਾਇਰ ਹੋਏ। ਪੰਜਾਬ ਸਰਕਾਰ ਨੇ ' ਸ਼੍ਰੋਮਣੀ ਸਾਹਿਤਕਾਰ' ਅਤੇ ਯੂ.ਪੀ. ਸਰਕਾਰ ਨੇ 'ਸੌਹਾਰਦ ਪੁਰਸਕਾਰ' ਨਾਲ ਸਨਮਾਨਿਤ ਕੀਤਾ। ਇਨ੍ਹਾਂ ਦੀਆਂ ਅਨੁਵਾਦਿਤ, ਸੰਪਾਦਿਤ ਅਤੇ ਮੌਲਿਕ ਰਚਨਾਵਾਂ ਦੀ ਗਿਣਤੀ ੯੦ ਦੇ ਲੱਗਭਗ ਹੈ। ਇਨ੍ਹਾਂ ਵਿੱਚੋਂ ਬਹੁਤ ਸਾਰੀਆਂ ਅਜਿਹੀਆਂ ਹਨ ਜੋ ਗੁਰਮਤਿ ਸਿਧਾਂਤਾਂ ਅਤੇ ਪਰੰਪਰਾਵਾਂ ਦਾ ਵਿਖਿਆਨ ਕਰਦੀਆਂ ਹਨ। ਇਨ੍ਹਾਂ ਵਿੱਚੋਂ ਸਭ ਤੋਂ ਮਹੱਤਵਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੰਦੀ ਅਨੁਵਾਦ ਹੈ।

ਪੰਜਾਬੀ ਯੂਨੀਵਰਸਿਟੀ ਦੀ ਨੌਕਰੀ ਕਰਦਿਆਂ ਇਨ੍ਹਾਂ ਦਾ ਮੇਲ ਭੁਵਨ ਵਾਣੀ ਟਰੱਸਟ ਦੇ ਪ੍ਰਬੰਧਕਾਂ ਨਾਲ ਹੋਇਆ ਜਿਨ੍ਹਾਂ ਨੇ ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹਿੰਦੀ ਅਨੁਵਾਦ ਕਰਨ ਲਈ ਪ੍ਰੇਰਿਤ ਕੀਤਾ। ਡਾ. ਸਹਿਗਲ ਨੇ ਪੀ.ਐਚ.ਡੀ. ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਾਵਿ ਦੇ ਦਾਰਸ਼ਨਿਕ ਪੱਖ 'ਤੇ ਕਰਨ ਉਪਰੰਤ ਜਬਲਪੁਰ ਯੂਨੀਵਰਸਿਟੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਡੀ. ਲਿਟ. ਪਾਸ ਕੀਤੀ ਸੀ ਇਸ ਲਈ ਇਨ੍ਹਾਂ ਦੀ ਰੁਚੀ ਇਸ ਧਰਮ-ਗ੍ਰੰਥ ਵਿਚ ਬਣੀ ਹੋਈ ਸੀ ਅਤੇ ਇਨ੍ਹਾਂ ਨੇ ਇਹ ਕਾਰਜ ਆਪਣੇ ਹੱਥਾਂ ਵਿਚ ਲੈ ਲਿਆ। ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸਿੱਖਾਂ ਦੀ ਆਸਥਾ ਦਾ ਪੂਰਨ ਗਿਆਨ ਸੀ ਇਸ ਕਰ ਕੇ ਅਨੁਵਾਦ ਕਰਦੇ ਸਮੇਂ ਇਨ੍ਹਾਂ ਨੇ ਸਿੱਖਾਂ ਦੀਆਂ ਭਾਵਨਾਵਾਂ ਦਾ ਵਿਸ਼ੇਸ਼ ਧਿਆਨ ਰੱਖਿਆ। ਗੁਰਬਾਣੀ ਨੂੰ ਹਿੰਦੀ ਵਿਚ

ਲਿਪੀਅੰਤਰਣ ਕਰਦੇ ਸਮੇਂ ਮੂਲ ਪਾਠ ਦੀ ਸ਼ੁੱਧਤਾ ਨੂੰ ਅੱਖੋਂ ਪਰੋਖੇ ਨਹੀਂ ਹੋਣ ਦਿੱਤਾ; ਸ਼ਬਦ, ਮਾਤਰਾਵਾਂ ਅਤੇ ਅੰਕ ਗੁਰਮੁਖੀ ਦੇ ਜਿਸ ਰੂਪ ਵਿਚ ਲਿਖੇ ਹੋਏ ਸਨ, ਉਸੇ ਰੂਪ ਵਿਚ ਪੇਸ਼ ਕੀਤੇ ਗਏ ਹਨ।

ਡਾ. ਮਨਮੋਹਨ ਸਹਿਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਿੰਦੀ ਅਨੁਵਾਦ ਦੀ ਲੋੜ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਮੂਲ ਰੂਪ ਵਿਚ ਗੁਰਮੁਖੀ ਵਿਚ ਹੋਈ ਹੈ ਅਤੇ ਇਸ ਦਾ ਦੇਵਨਾਗਰੀ ਵਿਚ ਲਿਪੀਅੰਤਰਣ ਵੀ ਹੋ ਚੁੱਕਾ ਹੈ ਪਰ ਫਿਰ ਵੀ ਇਸ ਨੂੰ ਸਮਝਣਾ ਔਖਾ ਹੋ ਜਾਂਦਾ ਹੈ। ਭਾਰਤ ਦੇ ਹਿੰਦੀ ਪ੍ਰਦੇਸ਼ ਵਿਚ ਰਹਿਣ ਵਾਲੇ ਮਾਨਵ ਧਰਮ ਸਾਧਕ ਇਸ ਪਰਮ ਗਿਆਨ ਤੋਂ ਵਾਂਝੇ ਰਹਿ ਜਾਂਦੇ ਹਨ। ਗਿਆਨ ਦੀ ਇਸ ਧਾਰਾ ਨੂੰ ਹਿੰਦੀ ਪ੍ਰਦੇਸ਼ ਦੇ ਲੋਕਾਂ ਤਕ ਪਹੁੰਚਾਉਣ ਲਈ ਡਾ. ਸਹਿਗਲ ਨੇ ਇਸ ਧਰਮ-ਗ੍ਰੰਥ ਦਾ ਹਿੰਦੀ ਭਾਸ਼ਾ ਵਿਚ ਸਰਲ ਅਨੁਵਾਦ ਕੀਤਾ ਹੈ। ਹਿੰਦੀ ਵਿਚ ਪ੍ਰਾਪਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਪਹਿਲਾ ਸੰਪੂਰਨ ਅਨੁਵਾਦ ਹੈ। ਇਨ੍ਹਾਂ ਨੇ ਆਪਣੇ ਅਧਿਐਨ-ਕਾਰਜ ਵਿਚ ਪਹਿਲਾਂ ਪਉੜੀ, ਸ਼ਬਦ ਜਾਂ ਸਲੋਕ ਦਿੱਤਾ ਹੋਇਆ ਹੈ ਫਿਰ ਉਸ ਦੇ ਹੇਠਾਂ ਸਰਲ ਹਿੰਦੀ ਭਾਵ ਦਿੱਤਾ ਗਿਆ ਹੈ। ਅਰਥ ਨੂੰ ਖੋਲ੍ਹ ਕੇ ਸਮਝਾਉਣ ਲਈ ਬਰੈਕਟਾਂ ਵਿਚ ਭਾਵਾਂ ਦੀ ਵਧੇਰੇ ਵਿਆਖਿਆ ਕੀਤੀ ਹੈ। ਸ਼ਬਦ ਦੀ ਵਿਆਖਿਆ ਲਈ ਪ੍ਰੋ. ਸਾਹਿਬ ਸਿੰਘ ਦਾ ਟੀਕਾ, ਫਰੀਦਕੋਟ ਵਾਲਾ ਟੀਕਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਚਾਰ ਭਾਗਾਂ ਵਿਚ ਪ੍ਰਕਾਸ਼ਿਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸਹਾਇਤਾ ਲਈ ਗਈ ਹੈ। ਅਰੰਭ ਵਿਚ ਪ੍ਰਕਾਸ਼ਕ ਦੀ ਟਿੱਪਣੀ ਤੋਂ ਬਾਅਦ ਗੁਰ-ਇਤਿਹਾਸ ਅਤੇ ਗੁਰਮਤਿ ਸਿਧਾਂਤ ਸਬੰਧੀ ਸੰਖੇਪ ਜਾਣਕਾਰੀ ਦਿੱਤੀ ਗਈ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ, ਰਾਗਾਂ ਅਤੇ ਇਸ ਦੇ ਪ੍ਰਮੁੱਖ ਵਿਸ਼ਿਆਂ ਦਾ ਵਰਣਨ ਕੀਤਾ ਗਿਆ ਹੈ। ਇਕ ਪੰਨੇ 'ਤੇ ਦੇਵਨਾਗਰੀ ਅਤੇ ਗੁਰਮੁਖੀ ਵਰਣਮਾਲਾ ਦਿੱਤੀ ਗਈ ਹੈ ਤਾਂ ਕਿ ਪਾਠਕ ਇਸ ਗ੍ਰੰਥ ਦੇ ਅਧਿਐਨ ਸਮੇਂ ਸ਼ਬਦ ਦਾ ਸਹੀ ਉਚਾਰਨ ਕਰ ਸਕਣ। ਇਸ ਵਿਚ ਸਮੁੱਚੇ ਸ਼ਬਦ ਨੂੰ ਸਾਹਮਣੇ ਰੱਖ ਕੇ ਅਰਥ ਕੀਤੇ ਗਏ ਹਨ। ਇਹ ਅਨੁਵਾਦ ਚਾਰ ਭਾਗਾਂ ਵਿਚ ਛਪਿਆ ਹੋਇਆ ਹੈ। ਹਰ ਇਕ ਪੋਥੀ ਦੇ ਵੱਖ-ਵੱਖ ਪੰਨਾ ਨੰਬਰ ਹਨ ਅਤੇ ਪੰਨਿਆਂ ਦੀ ਕੁੱਲ ਗਿਣਤੀ ੩੭੫੦ ਦੇ ਲੱਗਭਗ ਹੈ। *ਚਲਦਾ....*

***ਹਵਾਲੇ :***

*੩੬. ਬਾਬਾ ਵਰਿਆਮ ਸਿੰਘ, 'Foreword', Sri Guru Granth Sahib (In English Version) by Swami Rama, p. ix.*

*੩੭. ਮੁਨੀ ਅਰਜੁਨ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ - ਹਿੰਦੀ ਵਿਆਖਿਆ ਸ਼ਬਦਾਰਥ ਸਹਿਤ, ਆਵਸ਼ਯਕ ਨਿਵੇਦਨ, ਸਫ਼ਾ ੪.*

# ਭਾਈ ਬਚਿੱਤਰ ਸਿੰਘ ਜੀ ਸ਼ਹੀਦ

*-ਸਿਮਰਜੀਤ ਸਿੰਘ**

ਭਾਈ ਬਚਿੱਤਰ ਸਿੰਘ ਜੀ ਦਾ ਜਨਮ ਸਿੱਖ ਧਰਮ ਦੇ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ ਦੇ ਘਰ ਪਿੰਡ ਅਲੀਪੁਰ ਸਮਾਲੀ ਜ਼ਿਲ੍ਹਾ ਮੁਲਤਾਨ (ਪਾਕਿਸਤਾਨ) ਵਿਖੇ ਹੋਇਆ। ਭਾਈ ਸਾਹਿਬ ਦੀ ਬੰਸ ਦੇ ਵੱਡੇ-ਵਡੇਰੇ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਗੁਰੂ-ਘਰ ਦੇ ਪੱਕੇ ਸ਼ਰਧਾਲੂ ਸਿੱਖ ਸਨ। ਭਾਈ ਮਨੀ ਸਿੰਘ ਜੀ ਦੇ ਦਾਦਾ ਜੀ ਭਾਈ ਬਲੂ ਰਾਉ ਜੀ ਛੇਵੇਂ ਪਾਤਸ਼ਾਹ ਜੀ ਦੀ ਫੌਜ ਵਿਚ ਬਹਾਦਰ ਯੋਧੇ ਸਨ। ਭਾਈ ਬਲੂ ਰਾਉ ਜੀ ਦੇ ਸਪੁੱਤਰ— ਭਾਈ ਮਲੂਕਾ, ਭਾਈ ਮਾਈ ਦਾਸ, ਭਾਈ ਰੁੜੀਆ, ਭਾਈ ਰੂਪੀਆ, ਭਾਈ ਜੈਮਲ, ਭਾਈ ਬੀਰੀਆ, ਭਾਈ ਨੇਤਾ, ਭਾਈ ਸਾਹੂ, ਭਾਈ ਸੁੰਦਰ, ਭਾਈ ਮਾਧੋ ਅਤੇ ਭਾਈ ਸੁਹੇਲਾ ਸਨ। ਇਨ੍ਹਾਂ ਵਿੱਚੋਂ ਭਾਈ ਮਾਈ ਦਾਸ ਜੀ ਦੇ ਘਰ ਭਾਈ ਮਨੀ ਸਿੰਘ ਜੀ ਦਾ ਜਨਮ ਹੋਇਆ। ਭਾਈ ਮਨੀ ਸਿੰਘ ਜੀ ਦਾ ਵਿਆਹ ਖੈਰਪੁਰ ਨਿਵਾਸੀ ਭਾਈ ਲੱਖੀ ਰਾਇ (ਜੋ ਬਾਅਦ ਵਿਚ ਲੱਖੀ ਸ਼ਾਹ ਦੇ ਨਾਂ ਨਾਲ ਪ੍ਰਸਿੱਧ ਹੋਇਆ) ਦੀ ਸਪੁੱਤਰੀ ਬੀਬੀ ਸੀਤੋ ਜੀ ਨਾਲ ਹੋਇਆ। ਭਾਈ ਲੱਖੀ ਰਾਇ ਜੀ ਦਾ ਪਰਵਾਰ ਵੀ ਗੁਰੂ-ਘਰ ਦਾ ਸ਼ਰਧਾਲੂ ਸੀ। ਭਾਈ ਲੱਖੀ ਰਾਇ ਜੀ ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹੀਦੀ ਸਮੇਂ ਦਿੱਲੀ ਚਾਂਦਨੀ ਚੌਂਕ ਵਿੱਚੋਂ ਬੜੀ ਬਹਾਦਰੀ ਨਾਲ ਗੁਰੂ ਜੀ ਦਾ ਧੜ ਨੂੰ ਚੁੱਕ ਕੇ ਦਿੱਲੀ ਨੇੜੇ ਆਪਣੇ ਨਿਵਾਸ ਰਾਇਸੀਨਾ ਵਿਖੇ ਲੈ ਗਏ ਸਨ ਅਤੇ ਆਪਣੇ ਘਰ ਨੂੰ ਅੱਗ ਲਾ ਕੇ ਗੁਰੂ ਜੀ ਦੇ ਪਵਿੱਤਰ ਸਰੀਰ ਦਾ ਸਸਕਾਰ ਕੀਤਾ ਸੀ।

ਭਾਈ ਬਚਿੱਤਰ ਸਿੰਘ ਜਿਸ ਨੂੰ ਉਨ੍ਹਾਂ ਦੇ ਪਿਤਾ ਭਾਈ ਮਨੀ ਸਿੰਘ ਜੀ ਨੇ ਆਪਣੇ ਪੁੱਤਰਾਂ— ਭਾਈ ਬਚਿੱਤਰ ਸਿੰਘ, ਭਾਈ ਉਦੈ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਾਇਬ ਸਿੰਘ, ਭਾਈ ਅਜਾਇਬ ਸਿੰਘ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਅਰਪਿਤ ਕੀਤਾ ਹੋਇਆ ਸੀ। ਭਾਈ ਅਜਬ ਸਿੰਘ, ਭਾਈ ਅਨਿਕ ਸਿੰਘ ਤੇ ਭਾਈ ਅਜਾਇਬ ਸਿੰਘ ਚਮਕੌਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋਏ। ਭਾਈ ਉਦੈ ਸਿੰਘ ਸ਼ਾਹੀ ਟਿੱਬੀ 'ਤੇ ਦੁਸ਼ਮਣਾਂ ਦਾ ਮੁਕਾਬਲਾ ਕਰਦਾ ਹੋਇਆ ਸ਼ਹੀਦੀ ਪਾ ਗਿਆ ਸੀ ਅਤੇ ਭਾਈ ਬਚਿੱਤਰ ਸਿੰਘ ਬੁਰੀ ਤਰ੍ਹਾਂ ਜ਼ਖਮੀ ਹੋ ਗਏ ਸਨ।

੧੭੫੬ ਬਿਕ੍ਰਮੀ ਦੀ ਵੈਸਾਖੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਚੋਣ ਕਰਨ ਤੋਂ ਬਾਅਦ ਖੰਡੇ-ਬਾਟੇ ਦੀ ਪਾਹੁਲ ਤਿਆਰ ਕਰਨ ਦਾ

---

*ਸੰਪਾਦਕ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਆਦੇਸ਼ ਕੀਤਾ। ਇਸ ਸਮੇਂ ਭਾਈ ਮਨੀ ਸਿੰਘ ਜੀ ਨੇ ਆਪਣੇ ਭਰਾਵਾਂ ਅਤੇ ਪੰਜ ਸਪੁੱਤਰਾਂ— ਭਾਈ ਬਚਿੱਤਰ ਸਿੰਘ, ਭਾਈ ਉਦੈ ਸਿੰਘ, ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ ਤੇ ਭਾਈ ਅਜਾਇਬ ਸਿੰਘ ਸਮੇਤ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ। ਭਾਈ ਸੰਤੋਖ ਸਿੰਘ ਜੀ ਨੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦੀ ਰੁੱਤ ੩ ਅੰਸੂ ੨੦ ਵਿਚ ਇਸ ਘਟਨਾ ਬਾਰੇ ਜ਼ਿਕਰ ਕਰਦਿਆਂ ਬਿਆਨ ਕੀਤਾ ਹੈ:

*ਪੁਰਿ ਮੁਲਤਾਨ ਅਲੀਪੁਰਿ ਨੇਰੇ। ਮਾਈ ਦਾਸ ਰਜਪੂਤ ਬਸੇਰੇ॥*
*ਤਿਸ ਕੇ ਮਨੀ ਰਾਮ ਸੁਤ ਹੋਯੋ। ਆਇ ਤਹਾਂ ਗੁਰਦਰਸ਼ਨ ਜੋਯੋ।*
*ਪੰਚ ਪੁੱਤ੍ਰ ਲੇ ਅਪਨੇ ਸਾਥ। ਸ਼ਰਨੀ ਪਰਯੋ ਰਹਯੋ ਗੁਰਨਾਥ॥*
*ਸੋ ਪੰਚਹੁੰ ਭ੍ਰਾਤਾ ਕਰਿ ਖਰੇ। ਸਿੰਘ ਨਾਮ ਤਿਨ ਕੇ ਗੁਰ ਧਰੇ।*
*ਬਡੋ ਬਚਿੱਤ੍ਰ ਸਿੰਘ ਭਟ ਭਯੋ। ਉਦੇ ਸਿੰਘ ਦੂਸਰ ਬਿਦਤਯੋ।*
*ਅਨਕ ਸਿੰਘ ਅਰੁ ਅਜਬ ਸਿੰਘ ਪੁਨ। ਪੰਚਮ ਭਯੋ ਅਜਾਇਬ ਸਿੰਘ ਗੁਨਿ॥*
*ਅੰਮ੍ਰਿਤ ਖੰਡੇ ਕੋ ਤਿਨ ਦੀਨਾ। ਮਨਹੁੰ ਪੰਚ ਪਾਂਡਵ ਬਲ ਪੀਨਾ॥*

ਭਾਈ ਬਚਿੱਤਰ ਸਿੰਘ ਬਹਾਦਰ ਯੋਧਾ ਸੀ। ੧੭੦੦ ਈ: ਵਿਚ ਬਹੁਤ ਸਾਰੇ ਪਹਾੜੀ ਰਾਜਿਆਂ ਨੇ ਮਿਲ ਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕਰ ਦਿੱਤਾ ਤੇ ਸ੍ਰੀ ਅਨੰਦਪੁਰ ਸਾਹਿਬ ਨੂੰ ਚਾਰੇ ਪਾਸੇ ਤੋਂ ਘੇਰਾ ਪਾ ਲਿਆ। ੧ ਸਤੰਬਰ ੧੭੦੦ ਈ: ਨੂੰ ਜਦੋਂ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੋਹਗੜ੍ਹ ਦੇ ਕਿਲ੍ਹੇ ਦਾ ਦਰਵਾਜਾ ਤੋੜਨ ਲਈ ਇਕ ਹਾਥੀ ਨੂੰ ਸ਼ਰਾਬ ਨਾਲ ਮਸਤ ਕਰਕੇ ਛੱਡ ਦਿੱਤਾ ਤਦ ਗੁਰੂ ਕੀਆ ਸਾਖੀਆਂ ਅਨੁਸਾਰ, "ਬੁੱਢੇ ਵਜ਼ੀਰ ਪਰਮਾਨੰਦ ਨੇ ਕਿਹਾ ਕਿ ਕੱਲ ਕੀ ਜੰਗ ਗੁਰੂ ਕੇ ਸਾਤ ਕਿਲ੍ਹੋਂ ਮੇਂ ਸੇ ਲੋਹਗਢ ਕੇ ਕਿਲ੍ਹੇ ਕੇ ਸਿੱਖੋਂ ਗੈਲ ਲਰੀ ਜਾਏ, ਠੀਕ ਰਹੇਗੀ। ਦੇਖਨਾ ਅਬ ਯਹ ਹੈ ਕਿ ਲੋਹਗਢ ਕਿਲ੍ਹੇ ਕਾ ਦਰਵਾਜ਼ਾ ਬੜਾ ਮਜ਼ਬੂਤ ਹੈ ਤੇ ਇਸੇ ਕੈਸੇ ਤੋੜਾ ਜਾਏਗਾ....। ਵਜ਼ੀਰ ਪਰਮਾਨੰਦ ਫਿਰ ਬੋਲਾ... ਸੁਬਹ ਏਕ ਹਾਥੀ ਜਿਸੇ ਮਦ ਪੀਲਾਏ ਤਿਆਰ ਕੀਆ ਜਾਏ ਤੇ ਉਸ ਕੇ ਸਿਰ ਪੈ- ਏਕ ਜਾਂ ਦੋਇ ਫੁਲਾਦੀ ਤਵੀਆਂ ਬਾਂਧ ਉਸ ਤੇ ਦੋਧਾਰੀ ਸਾਂਗ ਖੀਂਚ ਕੇ ਬਾਂਧ ਦੀ ਜਾਏ ਤੇ ਹੱਛਾ ਰਹੇਗਾ।"

ਇਸ ਗੱਲ ਦੀ ਖਬਰ ਗੁਰੂ ਜੀ ਪਾਸ ਸੂਹੀਆਂ ਰਾਹੀਂ ਪਹੁੰਚ ਗਈ। ਗੁਰੂ ਜੀ ਨੇ ਬਹੁਤ ਉੱਚੇ ਕਦ-ਕਾਠ ਦੇ ਮਾਲਿਕ ਸ੍ਰੀ ਅੰਮ੍ਰਿਤਸਰ ਤੋਂ ਆਏ ਦੁਨੀ ਚੰਦ ਨੂੰ ਹਾਥੀ ਦਾ ਮੁਕਾਬਲਾ ਕਰਨ ਲਈ ਤਿਆਰ ਰਹਿਣ ਲਈ ਕਿਹਾ। ਗੁਰੂ ਜੀ ਵੱਲੋਂ ਹਾਥੀ ਨਾਲ ਲੜਨ ਦੇ ਹੋਏ ਹੁਕਮ ਨੂੰ ਸੁਣ ਕੇ ਦੁਨੀ ਚੰਦ ਡਰ ਗਿਆ। ਉਸ ਨੇ ਰਾਤ ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਭੱਜ ਜਾਣ ਦੀ ਯੋਜਨਾ ਬਣਾਈ ਅਤੇ ਰੱਸੇ ਰਾਹੀਂ ਕਿਲ੍ਹੇ ਤੋਂ ਉਤਰਦੇ ਸਮੇਂ ਡਿੱਗ ਗਿਆ। ਉਸ ਦੀ ਲੱਤ ਟੁੱਟ ਗਈ। ਸ੍ਰੀ ਅੰਮ੍ਰਿਤਸਰ ਪਹੁੰਚ ਕੇ ਕੁਝ ਦਿਨਾਂ ਬਾਅਦ ਸੱਪ ਲੜਨ ਨਾਲ ਉਸ ਦੀ ਮੌਤ ਹੋ ਗਈ। 'ਗੁਰੂ ਕੀਆਂ ਸਾਖੀਆਂ' ਅਨੁਸਾਰ, "ਕਿਲ੍ਹਾ ਅਨੰਦਗੜ੍ਹ ਮੇਂ ਸੰਧਿਆ ਕੇ ਬਾਦ ਸੂਹੀਏ ਸਿੱਖ ਚਤਰ

ਸਿੰਘ ਬਰਾੜ ਨੇ ਆਇ ਆਜ ਕੀ ਸਾਰੀ ਵਿਥਿਆ ਸਤਿਗੁਰਾਂ ਸੇ ਸੁਣਾਈ, ਜਿਸੇ ਸੁਨ ਗੁਰੂ ਜੀ ਮੁਸਕਰਾਏ...। ਭਾਈ ਆਲਮ ਸਿੰਘ ਨਚਨਾ ਬੋਲਾ– ਜੀ ਗਰੀਬ ਨਿਵਾਜ ਡਰਤਾ ਦੁਨੀ ਚੰਦ ਕਾਇਰ ਹੋਇ ਜਹਾਂ ਸੇ ਭਾਗ ਗਿਆ ਹੈ। ਇੰਨਾ ਤੋ ਬਤਾਇਏ ਕਿ ਸੁਬਹ ਜਿਹੜੀ ਬਲਾ ਕਿਲ੍ਹਾ ਲੋਹਗੜ੍ਹ ਤੇ ਆਇ ਰਹੀ ਹੈ, ਇਸ ਦਾ ਟਾਕਰਾ ਕੌਣ ਕਰੇਗਾ...ਸਤਿਗੁਰਾਂ ਚਤਰ ਸਿੰਘ ਸੇ ਖਬਰ ਪਾਇ ਲਗੇ ਦਰਬਾਰ ਮੇਂ ਚਵ੍ਹੀਂ ਪਾਸੀਂ ਦੇਖਾ ਕਿ ਹਾਥੀ ਕੇ ਮੁਕਾਬਲਾ ਮੇਂ ਕਉਨ ਸਾ ਜੋਧਾ ਭੇਜਾ ਜਾਏ। ਲਾਲ ਸਿੰਘ ਆਦਿ ਪਚੀਸ ਸਿੱਖ ਜਿਹੜੇ ਰਾਤ੍ਰੀ ਕੇ ਸਮੇਂ ਗੁਰੂ ਜੀ ਕੇ ਪਲੰਘ ਕੀ ਸੇਵਾ ਮੇਂ ਰਹਿਤੇ ਥੇ, ਇਨ ਮੇਂ ਭਾਈ ਬਚਿੱਤਰ ਸਿੰਘ ਕੀ ਤਰਫ ਨਿਗਾਹ ਜਾਇ ਪਈ...। ਬਚਨ ਹੋਆ ਸਿੰਘਾ! ਕਿਲ੍ਹਾ ਲੋਹਗੜ੍ਹ ਮੇਂ ਜਾਇ ਰਾਜਯੋਂ ਕਾ ਆਇ ਰਹਾ ਮਦਮਸਤ ਹਾਥੀ ਕਾ ਸਾਮ੍ਹਨਾ ਕਰਨਾ ਹੈ, ਤਿਆਰੀ ਕਰੀਏ। ਗੁਰੂ ਜੀ ਇਸੇ ਉਹ ਬਰਛਾ ਦੀਆ...।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਬਚਿੱਤਰ ਸਿੰਘ ਜੀ ਨੂੰ ਹਾਥੀ ਦਾ ਮੁਕਾਬਲਾ ਕਰਨ ਦਾ ਆਦੇਸ਼ ਦਿੱਤਾ। ਸਿੱਖ ਇਤਿਹਾਸ ਅਨੁਸਾਰ ਜਦੋਂ ਸ਼ਰਾਬ ਨਾਲ ਮਸਤ ਚਿੰਗਾੜਦਾ ਹਾਥੀ ਕਿਲ੍ਹੇ ਦੇ ਦਰਵਾਜੇ ਪਾਸ ਪਹੁੰਚਿਆ ਤਾਂ ਭਾਈ ਬਚਿੱਤਰ ਸਿੰਘ ਜੀ ਨੇ ਘੋੜੇ 'ਤੇ ਸਵਾਰ ਹੋ ਕੇ ਬੜੀ ਦਲੇਰੀ ਨਾਲ ਹਾਥੀ ਦੇ ਮੱਥੇ ਵਿਚ ਬਰਛਾ ਮਾਰਿਆ ਜੋ ਹਾਥੀ ਦੇ ਮੱਥੇ ਨੂੰ ਵਿੰਨ੍ਹ ਗਿਆ। ਜ਼ਖਮਾਂ ਦੀ ਤਾਬ ਨਾ ਝੱਲਦਿਆਂ ਦਰਦ ਨਾਲ ਪੁਕਾਰਦਾ ਹੋਇਆ ਹਾਥੀ ਪਿੱਛੇ ਵੱਲ ਨੂੰ ਭੱਜ ਪਿਆ ਤੇ ਆਪਣੀ ਹੀ ਫੌਜ ਦੇ ਸਿਪਾਹੀਆਂ ਨੂੰ ਲਤਾੜਦਾ ਹੋਇਆ ਦੌੜ ਗਿਆ। ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਦੀ ਬਹਾਦਰੀ ਦੀ ਦਾਦ ਦਿੱਤੀ। ਭਾਈ ਸੰਤ ਰਾਮ ਛਿੱਬਰ ਨੇ ਆਪਣੀ ਰਚਨਾ 'ਪੁਰਾਤਨ ਵਾਰ ਭੇੜਾ ਪਾ: ੧੦' ਵਿਚ ਇਸ ਘਟਨਾ ਦੀ ਜ਼ਿਕਰ ਇਸ ਤਰ੍ਹਾਂ ਕੀਤਾ ਹੈ:

*ਬਰਛਾ ਸਿੰਘ ਬਚਿਤ੍ਰ ਦਾ ਮੁਲ ਮਹਿੰਗੋ ਹੋਯਾ।*
*ਲਾਯਾ ਜੋ ਤਨ ਗਜ ਹਸਤ ਕੇ ਮੀਨ ਸ਼ੀਖ ਪ੍ਰੋਯਾ।*
*ਸੋ ਰਾਜਪੂਤਾਂ ਮਾਰਕੇ ਜਮ ਹਾਥੀ ਹੋਆ।*

'ਗੁਰੂ ਕੀਆਂ ਸਾਖੀਆਂ' ਅਨੁਸਾਰ, "ਬਚਿੱਤਰ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਦਾਸ ਕਰ ਕੇ ਕਿਲ੍ਹਾ ਲੋਹਗੜ੍ਹ ਕੀ ਤਰਫ ਆਇਆ...। ਸਭ ਸੇ ਆਗੁ ਮਦਮਸਤ ਹਾਥੀ ਇਸ ਕੇ ਪਾਛੇ ਘੋੜ ਅਸਵਾਰ ਹੋਇ ਰਾਜਾ ਕੇਸਰੀ ਚੰਦ ਜਸਵਾਲੀਆ ਚਲਾ ਆਇ ਰਹਾ ਹੈ। ਗੁਰੂ ਦਰਬਾਰ ਮੇਂ ਸਤਿਗੁਰਾਂ ਕੇ ਨਿਕਟ ਬੈਠੇ ਮੁਸਾਹਿਬ ਆਲਮ ਸਿੰਘ ਨੇ ਇਸੇ ਆਤੇ ਹੂਏ ਦੇਖਾ। ...ਭਾਈ ਉਦੈ ਸਿੰਘ ਸਾਵ੍ਹੇਂ ਆਂਇ ਖਲਾ ਹੂਆ, ਹਾਥ ਬਾਂਧ ਬੋਲਾ ਕਿ ਜਿਵੇਂ ਰਾਵਰ ਕੀ ਮਰਜ਼ੀ, ਹਾਜ਼ਰ ਹਾਂ। ਗੁਰੂ ਜੀ ਨੇ ਇਸੇ ਦੂਜਾ ਬਰਛਾ ਦੀਵਾਨ ਸਾਹਿਬ ਸਿੰਘ ਸੇ ਕਹਿ ਕੇ ਮੰਗਵਾਇ ਦੀਆ। ਉਦੈ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ 'ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਮੇਂ ਆਇ ਪਹੁੰਚਾ...।

ਉਧਰ ਸਵਾ ਪਹਿਰ ਦਿਹੁੰ ਚੜ੍ਹੇ ਰਾਜਾ ਅਜਮੇਰ ਚੰਦ ਕਹਿਲੂਰੀ ਬਮੈ ਫੌਜ ਕਿਲ੍ਹਾ

ਲੋਹਗੜ੍ਹ ਕੇ ਨਜ਼ਦੀਕ ਆਇ ਪਹੁੰਚਾ। ਭਾਈ ਬਚਿੱਤਰ ਸਿੰਘ ਨੇ ਦੇਖਾ ਸਮਾਂ ਨੇੜੇ ਆਇ ਚੁੱਕਾ ਹੈ। ਇਹ ਪ੍ਰਿਥਮੇਂ ਅਰਦਾਸ ਕਰ ਕੇ ਤੇ ਸਾਥੀ ਸਿੰਘਾਂ ਸੇ ਆਗਿਆ ਲੈ ਘੋੜੇ ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਸੇ ਬਾਹਰ ਆਇਆ...। ਬਚਿੱਤਰ ਸਿੰਘ ਸਤਿ ਸ੍ਰੀ ਅਕਾਲ ਕਾ ਜੈਕਾਰਾ ਗਜਾਇ ਆਂਖ ਕੀ ਫੋਰ ਮੇਂ ਬਿਜਲੀ ਕੀ ਤਰਹ ਘੋੜੇ ਕੋ ਭਜਾਇ ਹਾਥੀ ਕੇ ਨਿਕਟ ਜਾਇ ਪਹੁੰਚਾ। ਭਾਈ ਸਾਹਿਬ ਨੇ ਦੋਨੋਂ ਪਾਉਂ ਕਾ ਭਾਰ ਘੋੜੇ ਕੀ ਰਕਾਬੋਂ ਮੇ ਪਾਇ ਐਸੇ ਜ਼ੋਰ ਸੇ ਹਾਥੀ ਕੇ ਮਸਤਕ ਮੇਂ ਬਰਛਾ ਮਾਰਾ ਕਿ ਉਸ ਕੇ ਮਾਥੇ ਕੀਆਂ ਤਵੀਆਂ ਵਿੰਨ੍ਹ ਕੇ ਬੀਚ ਫਸ ਗਿਆ। ਬਚਿੱਤਰ ਸਿੰਘ ਤੇਜ਼ੀ ਸੇ ਜ਼ੋਰ ਕੇ ਸਾਥ ਬਰਛਾ ਹਾਥੀ ਕੇ ਮਸਤਕ ਸੇ ਖੀਂਚਾ, ਹਾਥੀ ਚਿੰਘਾਰਤਾ ਹੂਆ ਪਾਛੇ ਕੀ ਤਰਫ ਮੁੜ ਆਇਆ। ਇਸੇ ਸਿਰ ਨਾਲ ਬਾਂਧੀ ਤੇਗ ਸੇ ਤੇ ਪਾਉਂ ਗੈਲ ਲਤਾੜ ਕਈ ਪਰਬਤੀ ਜਮਪੁਰੀ ਰਵਾਨਾ ਕਰ ਦੀਏ। ਇਹ ਦੇਖ ਭਾਈ ਉਦੈ ਸਿੰਘ... ਸਤਿ ਸ੍ਰੀ ਅਕਾਲ ਕਾ ਜੈਕਾਰਾ ਬੁਲਾਇ ਘੋੜੇ ਸੇ ਐਡੀ ਮਾਰ ਕੇਸਰੀ ਚੰਦ ਸਾਵ੍ਹੇਂ ਜਾਇ ਖਲਾ ਹੂਆ...। ਉਦੈ ਸਿੰਘ ਨੇ ਪਰਤਵਾਂ ਵਾਰ ਸ੍ਰੀ ਸਾਹਿਬ ਸੇ ਐਸਾ ਕੀਆ ਜਿਸ ਸੇ ਕੇਸਰੀ ਚੰਦ ਕਾ ਸੀਸ ਧੜ ਸੇ ਜੁਦਾ ਹੋਇ ਗਿਆ। ਇਸ ਬਹਾਦਰ ਜੋਧੇ ਨੇ ਫੁਰਤੀ ਸੇ ਪਰਬਤੀਆਂ ਕੇ ਦੇਖਦੇ ਦੇਖਦੇ... ਵਾਪਸ ਕਿਲ੍ਹਾ ਅਨੰਦਗੜ੍ਹ ਕੀ ਤਰਫ ਆਇ ਗਿਆ।"

ਪਹਾੜੀ ਰਾਜਿਆਂ ਨੂੰ ਆਪਣੀ ਹਾਰ ਨਜ਼ਰ ਆਈ ਤਾਂ ਉਨ੍ਹਾਂ ਨੇ ਗੁਰੂ ਜੀ ਨਾਲ ਧੋਖਾ ਕਰਨ ਦੀ ਸੋਚੀ ਅਤੇ ਪਹਾੜੀ ਰਾਜੇ ਅਜਮੇਰ ਚੰਦ ਕਹਿਲੂਰੀਏ ਨੇ ਦੂਸਰੇ ਹੋਰ ਪਹਾੜੀ ਰਾਜੇ— ਕਰਮ ਪ੍ਰਕਾਸ਼, ਬੀਰ ਸਿੰਹ ਜਸਵਾਲੀਆ, ਮਦਨ ਲਾਲ ਕੁਨਾੜੀਆ, ਗੋਪਾਲ ਚੰਦ ਗੁਲੇਰੀਆ, ਘਮੰਡ ਚੰਦ ਕਾਂਗੜੀਆ ਆਦਿ ਨੂੰ ਇਕੱਠੇ ਕੀਤਾ। ਇਨ੍ਹਾਂ ਨੇ ਆਪਣੇ ਨਾਲ ਗੁੱਜਰਾਂ ਆਦਿ ਨੂੰ ਵੀ ਸ਼ਾਮਿਲ ਕਰ ਲਿਆ। ਪਹਾੜੀ ਰਾਜਿਆਂ ਨੇ ਰਲ ਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹੱਲਾ ਬੋਲ ਦਿੱਤਾ। ਪਹਿਲੇ ਹੀ ਹੱਲੇ ਵਿਚ ਰੰਘੜਾਂ ਦਾ ਬਹਾਦਰ ਜਰਨੈਲ ਜਗਤਉਲਾਹ ਮਾਰਿਆ ਗਿਆ ਜਿਸ ਨਾਲ ਉਸ ਦੀ ਫੌਜ ਮੈਦਾਨ ਛੱਡ ਕੇ ਭੱਜ ਗਈ। ਪਹਾੜੀ ਰਾਜਿਆਂ ਦੀ ਫੌਜ ਦਾ ਵੀ ਬਹੁਤ ਵੱਡਾ ਨੁਕਸਾਨ ਹੋਇਆ। ਆਪਣੀ ਇੱਜ਼ਤ ਬਚਾਉਣ ਲਈ ਰਾਜਿਆਂ ਨੇ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਜੇ ਗੁਰੂ ਜੀ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡ ਦੇਣ ਤਾਂ ਪਹਾੜੀ ਰਾਜੇ ਆਪਣਾ ਘੇਰਾ ਹਟਾ ਲੈਣਗੇ। ਗੁਰੂ ਜੀ ਨੇ ਉਨ੍ਹਾਂ ਨੂੰ ਪਰਖਣ ਲਈ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਕੇ 'ਹਰਦੋ ਨਮੋਹ' ਨਾਂ ਦੇ ਪਿੰਡ ਪਾਸ ਇਕ ਪਹਾੜੀ ਉੱਤੇ ਬਣੇ ਨਿਰਮੋਹਗੜ੍ਹ ਦੇ ਕਿਲ੍ਹੇ ਵਿਚ ਚਲੇ ਗਏ। ਪਹਾੜੀ ਰਾਜਿਆਂ ਨੇ ਆਪਣੀਆਂ ਖਾਧੀਆਂ ਸਹੁੰਆਂ ਨੂੰ ਭੁਲਾ ਦਿੱਤਾ ਤੇ ਉਨ੍ਹਾਂ ਨੇ ਇੱਥੇ ਗੁਰੂ ਜੀ ਦੀ ਸਿੱਖ ਸੈਨਾ ਨੂੰ ਘੇਰ ਪਾ ਲਿਆ। ਇੱਥੇ ਸਿੱਖ ਸੈਨਾ ਦੀ ਪਹਾੜੀ ਰਾਜਿਆਂ ਦੀ ਸੈਨਾ ਨਾਲ ਗਹਿਗੱਚ ਲੜਾਈ ਹੋਈ ਜਿਸ ਵਿਚ ਭਾਈ ਬਚਿੱਤਰ ਸਿੰਘ ਨੇ ਆਪਣੀ ਬਹਾਦਰੀ ਦੇ ਜੌਹਰ ਦਿਖਾਏ। ਗੁਰੂ ਜੀ ਆਪਣੇ ਸਿੱਖਾਂ ਨਾਲ ਸਤਲੁਜ ਦਰਿਆ ਪਾਰ ਕਰ ਕੇ ਬਸਾਲੀ ਪਿੰਡ ਦੇ ਮੁਖੀਏ ਦੇ ਸੱਦੇ 'ਤੇ

ਉੱਥੇ ਚਲੇ ਗਏ ਅਤੇ ਕੁਝ ਦਿਨ ਉਸ ਪਾਸ ਹੀ ਰਹੇ।

ਦਸੰਬਰ ੧੭੦੪ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੱਕੇ ਤੌਰ 'ਤੇ ਅਨੰਦਗੜ੍ਹ ਦਾ ਕਿਲ੍ਹਾ ਖਾਲੀ ਕਰ ਦਿੱਤਾ। ਸ਼ਾਹੀ ਸੈਨਾ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਗੁਰੂ ਜੀ ਦੇ ਕਾਫਲੇ ਨਾਲ ਧੋਖਾ ਕਰ ਕੇ ਪਿੱਛੋਂ ਹਮਲਾ ਕਰ ਦਿੱਤਾ। ਗੁਰੂ ਜੀ ਨੇ ਭਾਈ ਉਦੈ ਸਿੰਘ ਨੂੰ ਪੰਜਾਹ ਸਿੰਘਾਂ ਨਾਲ ਸ਼ਾਹੀ ਟਿੱਬੀ 'ਤੇ ਮੋਰਚਾ ਲਾ ਕੇ ਉਨ੍ਹਾਂ ਨੂੰ ਰੋਕਣ ਦਾ ਆਦੇਸ਼ ਦਿੱਤਾ। ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਭਾਈ ਜੀਵਨ ਸਿੰਘ ਜੀ ਤੋਂ ਬਾਅਦ ਇਕ ਸੌ ਸਿੰਘਾਂ ਦਾ ਜਥਾ ਦੇ ਕੇ ਸਰਸਾ ਨਦੀ ਦੇ ਕੰਢੇ ਤੋਂ ਰੋਪੜ ਵਾਲੇ ਪਾਸੇ ਸ਼ਾਹੀ ਸੈਨਾ ਨੂੰ ਰੋਕਣ ਲਈ ਭੇਜਿਆ। ਭਾਈ ਵੀਰ ਸਿੰਘ (ਬੱਲ) ਨੇ ਇਸ ਦਾ ਜ਼ਿਕਰ 'ਸਿੰਘ ਸਾਗਰ' ਵਿਚ ਕੀਤਾ ਹੈ:

*ਆਇ ਲਰੇ ਤਹ ਨੀਚ ਪਹਾਰੀਯੇ ਬੀਰ ਉਦੈ ਸਿੰਘ ਜੰਗੁ ਮਚਾਇਯੋ।*
*ਸੌ ਅਸਵਾਰ ਦੈ ਸਿੰਘ ਬਚਿੱਤ੍ਰ ਕੋ ਰੋਪਰ ਤੇ ਤਿਹ ਓਰ ਪਠਾਇਯੋ।*

ਸਰਸਾ ਨਦੀ ਤੋਂ ਪਾਰ ਮਲਕਪੁਰ ਰੰਘੜਾਂ ਦੇ ਮੈਦਾਨ ਵਿਚ ਭਾਈ ਬਚਿੱਤਰ ਸਿੰਘ ਨੇ ਪਿੱਛਾ ਕਰਦੀ ਆ ਰਹੀ ਨਾਹਰ ਖਾਨ ਮਲੇਰਕੋਟਲੀਏ ਦੀ ਫੌਜ ਦਾ ਡਟ ਕੇ ਮੁਕਾਬਲਾ ਕੀਤਾ। ਇਹ ਮੁਕਾਬਲਾ ਕਰਦੇ ਸਮੇਂ ਰੰਘੜਾਂ ਨਾਲ ਹੋਈ ਮੁੱਠ-ਭੇੜ ਵਿਚ ਭਾਈ ਬਚਿੱਤਰ ਸਿੰਘ ਦੇ ਡੂੰਘੇ ਜ਼ਖਮ ਲੱਗੇ। ਪਿੱਛੋਂ ਆ ਰਹੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਜਥੇ ਨੇ ਉਨ੍ਹਾਂ ਨੂੰ ਜ਼ਖਮੀ ਹਾਲਤ ਵਿਚ ਦੇਖ ਕੇ ਇਸ ਦੀ ਖਬਰ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਦਿੱਤੀ। ਸਾਹਿਬਜ਼ਾਦਾ ਅਜੀਤ ਸਿੰਘ ਉਨ੍ਹਾਂ ਨੂੰ ਉਠਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਕੋਟਲਾ ਨਿਹੰਗ ਲੈ ਗਏ। ਇਸ ਸਬੰਧ ਵਿਚ ਭਾਈ ਰਤਨ ਸਿੰਘ (ਭੰਗੂ) ਨੇ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਿਆ ਹੈ:

*ਜ਼ਖਮੀ ਹੋਇ ਤਹ ਬਚਿਤ੍ਰ ਸਿੰਘ ਵਰਯੋ, ਪਠਾਣ ਖਾਨ ਉਸ ਚੰਗੇ ਕਰਯੋ।*
*ਔਰ ਸਿੰਘ ਜੋ ਜ਼ਖਮੀ ਗਏ, ਵੈ ਭੀ ਉਸ ਥੈ ਚੰਗੇ ਕਰਏ॥*

ਕੋਟਲਾ ਨਿਹੰਗ ਖਾਨ ਦਾ ਪਹਿਲਾ ਨਾਮ ਕੋਟ ਪਠਾਣਾ ਸੀ। ਇਸ ਪਿੰਡ ਦਾ ਸਬੰਧ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਸਿੱਖਾਂ ਨਾਲ ਸੀ। ਇੱਥੋਂ ਦੇ ਨਿਵਾਸੀ ਚੌਧਰੀ ਸ਼ਮਸਖਾਨ ਗੁਰੂ ਜੀ ਪਾਸ ਘੋੜੇ ਲੈ ਕੇ ਕੀਰਤਪੁਰ ਸਾਹਿਬ ਜਾਇਆ ਕਰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹੀ ਹਿੰਮਤ ਚੰਦ ਹੰਡੂਰੀਏ ਜਿਸ ਨੂੰ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਕਰਵਾਇਆ ਸੀ, ਉਸ ਦਾ ਨਸਰ ਅਲੀ ਰੋਪੜ ਦੇ ਹਾਕਮ ਨਾਲ ਆਪਸ ਵਿਚ ਸਮਝੌਤਾ ਕਰਾਇਆ ਸੀ ਅਤੇ ਇਨ੍ਹਾਂ ਦੇ ਰਾਜਾਂ ਦੀ ਹੱਦਬੰਦੀ ਸਰਸਾ ਨਦੀ ਤਹਿ ਕੀਤੀ ਸੀ। ਸਤਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਸਮੇਂ ਇਸ ਪਰਵਾਰ ਦਾ ਗੁਰੂ-ਘਰ ਨਾਲ ਰਾਬਤਾ ਬਣਿਆ ਰਿਹਾ। ਆਲਮ ਖਾਨ ਦੇ ਬਾਅਦ ਚੌਧਰੀ ਨੌਰੰਗ ਖਾਨ ਕੋਟ ਦਾ ਸਰਦਾਰ ਬਣਿਆ। ਇਸ ਨੇ ਆਪਣੇ ਬੇਟੇ ਨਿਹੰਗ ਖਾਨ ਦੇ ਨਾਮ 'ਤੇ ਕੋਟ ਦਾ ਨਾਮ ਬਦਲ ਕੇ ਕੋਟਲਾ ਨਿਹੰਗ

ਖਾਨ ਰੱਖਿਆ ਸੀ। ਇਹ ਗੁਰੂ-ਘਰ ਦਾ ਸ਼ਰਧਾਲੂ ਸੀ। ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਪਹਿਲਾਂ ਵੀ ਇੱਥੇ ਦੋ ਵਾਰ ਆ ਚੁੱਕੇ ਸਨ। ਗੁਰੂ ਜੀ ਨੂੰ ਇਸ ਪਰਵਾਰ 'ਤੇ ਪੂਰਾ ਵਿਸ਼ਵਾਸ ਸੀ। ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਜੀ ਨੂੰ ਇੱਥੇ ਛੱਡ ਦਿੱਤਾ ਅਤੇ ਆਪ ਆਪਣੇ ਕਾਫਲੇ ਸਮੇਤ ਚਮਕੌਰ ਸਾਹਿਬ ਵੱਲ ਨੂੰ ਰਵਾਨਾ ਹੋ ਗਏ। ਗੁਰੂ ਜੀ ਨੇ ਨਿਹੰਗ ਖਾਨ ਨੂੰ ਇਕ ਕ੍ਰਿਪਾਨ, ਇਕ ਢਾਲ ਅਤੇ ਇਕ ਕਟਾਰ ਨਿਸ਼ਾਨੀ ਵਜੋਂ ਬਖਸ਼ਿਸ਼ ਕੀਤੇ। ਕਿਸੇ ਮੁਖਬਰ ਨੇ ਰੋਪੜ ਚੌਂਕੀ ਵਿਚ ਜਾ ਕੇ ਗੁਰੂ ਜੀ ਦੇ ਕੋਟਲਾ ਨਿਹੰਗ ਵਿਚ ਠਹਿਰੇ ਹੋਣ ਦੀ ਸੂਚਨਾ ਦੇ ਦਿੱਤੀ। ਸੂਚਨਾ ਮਿਲਣ 'ਤੇ ਜਾਫਰ ਅਲੀ ਖਾਨ ਨੇ ਹਵੇਲੀ ਨੂੰ ਘੇਰ ਲਿਆ। ਉਸ ਨੇ ਹਵੇਲੀ ਦੀ ਤਲਾਸ਼ੀ ਲੈਣੀ ਸ਼ੁਰੂ ਕਰ ਦਿੱਤੀ। ਸਾਰੀ ਹਵੇਲੀ ਵਿਚ ਉਸ ਨੂੰ ਕੋਈ ਸਿੱਖ ਨਾ ਮਿਲਿਆ। ਜਦੋਂ ਉਹ ਤਲਾਸ਼ੀ ਲੈਂਦਾ ਇਕ ਕੋਠੜੀ ਪਾਸ ਆਇਆ ਜਿਸ ਵਿਚ ਭਾਈ ਬਚਿੱਤਰ ਸਿੰਘ ਜ਼ਖਮੀ ਹਾਲਤ ਵਿਚ ਸੀ ਅਤੇ ਨਿਹੰਗ ਖਾਂ ਦੀ ਸਪੁੱਤਰੀ ਬੀਬੀ ਮੁਮਤਾਜ ਉਸ ਦੀ ਦੇਖ-ਭਾਲ ਕਰ ਰਹੀ ਸੀ। ਜਾਫਰ ਅਲੀ ਜਦੋਂ ਉਸ ਕੋਠੜੀ ਵਿਚ ਪ੍ਰਵੇਸ਼ ਕਰਨ ਲੱਗਾ ਤਾਂ ਨਿਹੰਗ ਖਾਨ ਨੇ ਉਸ ਨੂੰ ਕਿਹਾ ਕਿ ਇਸ ਕੋਠੜੀ ਵਿਚ ਉਸ ਦੀ ਸਪੁੱਤਰੀ ਅਤੇ ਦਮਾਦ ਹਨ ਜਿਸ ਕਾਰਨ ਜਾਫਰ ਅਲੀ ਉਸ ਕੋਠੜੀ ਦੇ ਬਾਹਰੋਂ ਹੀ ਵਾਪਸ ਚਲਾ ਗਿਆ। ਬੀਬੀ ਮੁਮਤਾਜ ਨੇ ਆਪਣੇ ਪਿਤਾ ਦੇ ਜਾਫਰ ਅਲੀ ਨੂੰ ਕਹੇ ਬਚਨ ਸੁਣ ਲਏ ਅਤੇ ਉਸ ਨੇ ਕਿਸੇ ਹੋਰ ਨਾਲ ਨਿਕਾਹ ਕਰਵਾਉਣ ਤੋਂ ਇਨਕਾਰ ਕਰ ਦਿੱਤਾ ਜਦੋਂ ਕਿ ਉਸ ਦੀ ਮੰਗਣੀ ਸਰਹਿੰਦ ਦੇ ਨਜ਼ਦੀਕ ਬਸੀ ਪਠਾਣਾਂ ਵਿਖੇ ਹੋਈ ਹੋਈ ਸੀ। ਬੀਬੀ ਮੁਮਤਾਜ ਨੇ ਪਿਤਾ ਵੱਲੋਂ ਕਹੇ ਬਚਨਾ 'ਤੇ ਹੀ ਪਹਿਰਾ ਦੇਣ ਦਾ ਫੈਸਲਾ ਕਰ ਲਿਆ। ਅਗਲੀ ਸਵੇਰ ਭਾਈ ਬਚਿੱਤਰ ਸਿੰਘ ਜੀ ਜ਼ਖਮਾਂ ਦੀ ਝਾਲ ਨਾ ਝੱਲਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ। ਭਾਈ ਬਚਿੱਤਰ ਸਿੰਘ ਜੀ ਦੀ ਯਾਦ ਵਿਚ ਇੱਥੇ ਇਕ ਗੁਰਦੁਆਰਾ ਸਾਹਿਬ ਵੀ ਸੁਸ਼ੋਭਿਤ ਹੈ।

ਭਾਈ ਬਚਿੱਤਰ ਸਿੰਘ ਜੀ ਦੀ ਸ਼ਹੀਦੀ ਤੋਂ ਬਾਅਦ ਬੀਬੀ ਮੁਮਤਾਜ ਉਸ ਕੋਠੜੀ ਵਿਚ ਹੀ ਰਹਿ ਕੇ ਨਾਮ-ਸਿਮਰਨ ਕਰਦੀ ਆਪਣਾ ਜੀਵਨ ਬਸਰ ਕਰਨ ਲੱਗ ਪਈ। ਕੋਟਲਾ ਨਿਹੰਗ ਖਾਨ ਦੇ ਪਾਸ ਹੀ ਨਾਰੰਗਪੁਰ, ਝਾਂਡੀਆ ਤੇ ਪੁਖਰਾਲੀ ਵਿਚਕਾਰ ਇਕ ਛੋਟੇ ਜਿਹੇ ਪਿੰਡ ਬੜੀ ਵਿਖੇ ਚੌਧਰੀ ਨਿਹੰਗ ਖਾਨ ਨੇ ਇਕ ਕਿਲ੍ਹਾ ਬਣਵਾਇਆ ਹੋਇਆ ਸੀ। ਬੀਬੀ ਮੁਮਤਾਜ ਆਪਣੇ ਆਖਰੀ ਸਮੇਂ ਵਿਚ ਉਸ ਕਿਲ੍ਹੇ ਵਿਚ ਜਾ ਕੇ ਨਾਮ-ਸਿਮਰਨ ਕਰਨ ਲੱਗ ਪਈ। ਸੀਨਾ-ਬ-ਸੀਨਾ ਚੱਲੀ ਆ ਰਹੀ ਰਵਾਇਤ ਅਨੁਸਾਰ ਬੀਬੀ ਮੁਮਤਾਜ ਕੋਈ ੧੩੦ ਸਾਲ ਦੀ ਉਮਰ ਭੋਗ ਕੇ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੀ। ਇਸ ਅਸਥਾਨ 'ਤੇ ਅੱਜਕਲ੍ਹ ਬੀਬੀ ਮੁਮਤਾਜ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇੱਥੇ ਇਕ ਪੁਰਾਤਨ ਖੂਹ ਵੀ ਹੈ।

***ਹਵਾਲਾ ਪੁਸਤਕਾਂ:***

*੧. ਪੰਜਾਬ ਕੋਸ਼- ਸ. ਰਛਪਾਲ ਸਿੰਘ*

*੨. ਸਿੱਖ ਪੰਥ ਵਿਸ਼ਵ ਕੋਸ਼- ਡਾ: ਰਤਨ ਸਿੰਘ (ਜੱਗੀ)*
*੩. ਮਹਾਨ ਕੋਸ਼- ਭਾਈ ਕਾਨ੍ਹ ਸਿੰਘ ਨਾਭਾ*
*੪. ਤਵਾਰੀਖ ਗੁਰੂ ਖਾਲਸਾ*
*੫. ਪੁਰਖ ਭਗਵੰਤਾ- ਪ੍ਰਿੰ ਸਤਿਬੀਰ ਸਿੰਘ*
*੬. ਗਿਆਨੀ ਗਰਜਾ ਸਿੰਘ ਦੀ ਇਤਿਹਾਸਿਕ ਖੋਜ- ਸ. ਗੁਰਮੁਖ ਸਿੰਘ*
*੭. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ- ਭਾਈ ਸੰਤੋਖ ਸਿੰਘ*
*੮. ਸਿੰਘ ਸਾਗਰ- ਕਵੀ ਵੀਰ ਸਿੰਘ (ਬੱਲ)*
*੯. ਗੁਰੂ ਕੀਆਂ ਸਾਖੀਆਂ- ਪ੍ਰੋ: ਪਿਆਰਾ ਸਿੰਘ (ਪਦਮ)*
*੧੦. ਭਾਈ ਮਨੀ ਸਿੰਘ- ਰਤਨ ਸਿੰਘ (ਜੱਗੀ)*



## ਪਰਚੀ ਭਗਤ ਨਾਮਦੇਵ ਜੀ

*(ਸਫ਼ਾ ੪੯ ਦਾ ਬਾਕੀ ਹਿੱਸਾ)*

ਅਤੇ ਸੰਤਾਂ-ਭਗਤਾਂ ਦੀ ਤਰ੍ਹਾਂ ਭਗਤ ਨਾਮਦੇਵ ਜੀ ਦਾ ਭਜਨੀਕ, ਸਾਧੂ ਬਿਰਤੀ, ਕਰਾਮਾਤੀ ਅਤੇ ਲੋਕ-ਹਿਤੈਸ਼ੀ ਬਿੰਬ ਉਭਰ ਕੇ ਸਾਹਮਣੇ ਆਉਂਦਾ ਹੈ। ਚਮਤਕਾਰੀ ਰੂਪ ਤਕਰੀਬਨ ਸਾਰੇ ਧਾਰਮਿਕ ਆਗੂਆਂ ਦਾ, ਲੇਖਕਾਂ ਲਈ ਸਭ ਤੋਂ ਵੱਧ ਮਨਭਾਉਂਦਾ ਰੂਪ ਹੈ। ਇਹ ਸਾਰੀਆਂ ਸਾਖੀਆਂ ਭਗਤ ਜੀ ਦੀ ਬਾਣੀ ਵਿਚ ਪ੍ਰਾਪਤ ਸੰਕੇਤਾਂ ਅਤੇ ਕਿਵਦੰਤੀਆਂ ਉੱਪਰ ਆਧਾਰਿਤ ਹਨ ਜੋ ਲੋਕ-ਸਿਮਰਤੀ ਵਿਚ ਵੈਸੇ ਭਗਤ ਨਾਮਦੇਵ ਜੀ ਦੀ ਕਹਾਣੀ ਕਹਿ ਰਹੀਆਂ ਹਨ। ਇਸ ਪਰਚੀ ਵਿਚਲੀਆਂ ਸਾਖੀਆਂ ਦਾ ਆਕਾਰ ਇਕਸਾਰ ਨਹੀਂ। ਤੀਜਾ ਪਰਚਾ ਤਿੰਨ ਬੰਦਾਂ ਦਾ ਹੈ, ਪੰਜਵਾਂ ਪਰਚਾ ਕੇਵਲ ਦੋ ਬੰਦਾਂ ਦਾ ਹੈ ਜਦਕਿ ਤੇਰ੍ਹਵਾਂ ਪਰਚਾ ਇਕ ਸੌ ਬੰਦਾਂ ਤੋਂ ਵੀ ਉੱਪਰ ਹੈ। ਜ਼ਾਹਰ ਹੈ ਕਿ ਨਾਇਕ ਦਾ ਸਰੂਪ ਵੀ ਉਸ ਅਨੁਸਾਰ ਹੀ ਉੱਘੜਦਾ ਅਤੇ ਸੁੰਗੜਦਾ ਹੈ। ਬਾਕੀ ਪਰਚੀਆਂ ਨਾਲੋਂ ਆਕਾਰ ਵਿਚ ਵੱਡੀ ਹੋਣ ਕਰਕੇ ਭਗਤ ਨਾਮਦੇਵ ਜੀ ਦੇ ਸ਼ਖ਼ਸੀ ਪ੍ਰਭਾਵ ਹੇਠ ਪੈਦਾ ਹੋਏ ਸਾਹਿਤ ਵਿਚ ਇਸ ਪਰਚੀ ਦਾ ਆਪਣਾ ਮਹੱਤਵ ਹੈ।

### ਹਵਾਲੇ ਅਤੇ ਟਿੱਪਣੀਆਂ :

*੧. ਬਾਣੀ ਬਾਬਾ ਰਾਮਦਾਸ : ਸੰਪਾ. ਡਾ. ਜਸਬੀਰ ਸਿੰਘ ਸਾਬਰ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੯, ਸਫ਼ਾ ੧੮.*
*੨. ਸ੍ਰੀ ਗੁਰ ਪੰਥ ਪ੍ਰਕਾਸ਼ : ਸੰਪਾ. ਗਿਆਨੀ ਨਿਰਮਲ ਸਿੰਘ, ਮਨਮੋਹਨ ਸਿੰਘ ਬਰਾੜ, ਗਲੀ ਸ਼ਹੀਦ ਬੁੰਗਾ, ਸ੍ਰੀ ਅੰਮ੍ਰਿਤਸਰ, ਨਵੰਬਰ ੧੯੭੪, ਭਾਗ ਪੰਜਵਾਂ, ਸਫ਼ਾ ੨੮੪੩.*
*੩. ਬਾਣੀ ਬਾਬਾ ਰਾਮਦਾਸ, ਸੰਪਾ. ਡਾ. ਜਸਬੀਰ ਸਿੰਘ ਸਾਬਰ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੮੯, ਸਫ਼ਾ ੨੦.*



# ਦਿੱਲੀ ਉੱਪਰ ਸਿੰਘਾਂ ਦੇ ਪੰਦਰਾਂ ਹੱਲੇ

*ਲੇਖਕ : ਡਾ. ਹਰੀ ਰਾਮ ਗੁਪਤਾ*

*ਅਨੁ : ਡਾ. ਹਰਪਾਲ ਸਿੰਘ (ਪੰਨੂ)*

*(੧੭੬੫ ਤੋਂ ੧੭੮੭ ਈ: ਤਕ ਦਲ ਖ਼ਾਲਸਾ ਨੇ ਦਿੱਲੀ ਉੱਪਰ ਪੰਦਰਾਂ ਹਮਲੇ ਕੀਤੇ। ਮੁਗਲਾਂ ਦੀ ਇਸ ਸ਼ਾਨਾਂਮੱਤੀ ਰਾਜਧਾਨੀ ਦੀ ਕਿਸਮਤ ਵਿਚ ਕੁਦਰਤ ਨੇ ਜਿਵੇਂ ਮਿੱਥ ਕੇ ਲਿਖ ਦਿੱਤਾ ਹੋਵੇ ਕਿ ਵਿਆਪਕ ਤਬਾਹੀ ਅੱਧੀ ਸਦੀ ਲਈ (੧੭੩੭-੧੭੮੮ ਈ:) ਕਰਨੀ ਹੀ ਕਰਨੀ ਹੈ। ਇਸ ਭਿਆਨਕ ਕਤਲੋਗਾਰਤ ਦੀ ਸ਼ੁਰੂਆਤ ੧੭੩੭ ਵਿਚ ਬਾਜੀਰਾਓ ਦੇ ਹਮਲੇ ਨਾਲ ਹੋਈ ਤੇ ਸਿੰਘਾਸਨ ਉੱਪਰ ਇੱਕ ਤੋਂ ਬਾਅਦ ਇੱਕ ਕੁੱਲ ਨੌਂ ਹੁਕਮਰਾਨ ਆਪਣੇ-ਆਪਣੇ ਦਾਅਵੇ ਜਤਾ ਕੇ ਤੁਰਦੇ ਹੋਏ। ਮਰਾਠਿਆਂ ਨੇ ਹੱਲੇ ਬੋਲੇ, ਅਹਿਮਦਸ਼ਾਹ ਤੇ ਨਾਦਰਸ਼ਾਹ ਨੇ ਲੁੱਟਾਂ ਮਚਾਈਆਂ, ਤੁਰਕ ਆਏ, ਬਲੋਚ ਆਏ, ਜਾਟ, ਗੁੱਜਰ ਤੇ ਸਿੱਖ ਹਮਲਾਵਰ ਆਏ। ਇਸ ਰੰਗਮੰਚ ਉੱਪਰ ਅਖੀਰਲਾ ਪਾਤਰ ੧੭੮੭ ਈ: ਵਿਚ ਗੁਲਾਮ ਕਾਦਰ ਰੋਹੇਲਾ ਆਪਣਾ ਰੋਲ ਨਿਭਾ ਕੇ ਗਿਆ। ਤੇਰ੍ਹਵੀਂ ਪੰਜਾਬ ਹਿਸਟਰੀ ਕਾਨਫਰੰਸ ਵਾਸਤੇ ਡਾ. ਹਰੀ ਰਾਮ ਗੁਪਤਾ ਇਹ ਖੋਜ-ਪੱਤਰ ਤਿਆਰ ਕਰ ਕੇ ਲਿਆਏ ਤੇ ਉਨ੍ਹਾਂ ਨੇ ਪੰਜਾਬੀ ਯੂਨੀਵਰਸਿਟੀ ਦੇ ਸੈਨਿਟ ਹਾਲ ਵਿਚ ਨਾਮਵਰ ਇਤਿਹਾਸਿਕਾਰਾਂ ਨੂੰ ੨੮ ਮਈ ੧੯੭੯ ਨੂੰ ਪੜ੍ਹ ਕੇ ਸੁਣਾਇਆ। ਇਸ ਲੇਖਕ ਨੇ ਇੱਕ-ਇੱਕ ਘਟਨਾ ਅਤੇ ਤਰੀਕ ਵਾਸਤੇ ਦਰਜਨਾਂ ਭਰੋਸੇਯੋਗ ਹਵਾਲੇ ਦਿੱਤੇ। ਆਓ ਦੇਖੀਏ ਇਸ ਸ਼ਹਿਰ ਨੇ ਕੀ ਕੁਝ ਦੇਖਿਆ -ਅਨੁਵਾਦਕ)*

**ਸ਼ਾਹੀ ਪਰਵਾਰ :** ਦੋ ਬਾਦਸ਼ਾਹ ਕਤਲ ਕੀਤੇ ਗਏ ਤੇ ਇਕ ਦੀ ਕੁੱਟਮਾਰ ਕਰਨ ਪਿਛੋਂ ਉਸ ਦੀਆਂ ਅੱਖਾਂ ਕੱਢ ਦਿੱਤੀਆਂ ਗਈਆਂ। ਬਾਦਸ਼ਾਹ ਦੀ ਪਤਨੀ ਜੋ ਦੂਜੇ ਬਾਦਸ਼ਾਹ ਦੀ ਮਾਂ ਵੀ ਸੀ ਫੜ ਲਈ ਗਈ। ਪਹਿਲੋਂ ਇਸ ਮਹਾਰਾਣੀ ਦੀਆਂ ਅੱਖਾਂ ਕੱਢੀਆਂ ਗਈਆਂ, ਫਿਰ ਕਤਲ ਕੀਤੀ ਗਈ। ਲਗਾਤਾਰ ਕਈ-ਕਈ ਦਿਨ ਭੁੱਖਣ-ਭਾਣੀਆਂ ਰੱਖੀਆਂ ਗਈਆਂ ਰਾਣੀਆਂ, ਭੁੱਖੇ ਸ਼ਹਿਜ਼ਾਦੇ ਤੇ ਸ਼ਹਿਜ਼ਾਦੀਆਂ ਨਜ਼ਰਬੰਦੀ ਵਿੱਚੋਂ ਭੱਜ ਕੇ ਗਲੀਆਂ ਵਿਚ ਰੋਟੀ ਮੰਗਦੇ ਦੇਖੇ ਗਏ। ਕੱਪੜੇ ਮੰਗ ਕੇ, ਪਹਿਨ ਕੇ ਛੁਪਦੀਆਂ ਹੋਈਆਂ ਦੋ ਰਾਣੀਆਂ ਦਿੱਲੀ ਵਿੱਚੋਂ ਜਾਨ ਬਚਾ ਕੇ ਭੱਜੀਆਂ। ਤਿੰਨ ਸੌ ਪੰਜਾਹ ਰਾਣੀਆਂ, ਰਾਜਕੁਮਾਰੀਆਂ ਅਤੇ ਹਜ਼ਾਰਾਂ ਹੋਰ ਔਰਤਾਂ ਨੂੰ ਵਸਤਰਹੀਣ

** ਪੰਜਾਬੀ ਯੂਨੀਵਰਸਿਟੀ, ਪਟਿਆਲਾ।*

ਕਰ ਕੇ ਮਰਾਠਾ ਸਿਪਾਹੀਆਂ ਨੇ ਸ਼ਰ੍ਹੇਆਮ ਭੈੜੇ ਸਲੂਕ ਕੀਤੇ।

**ਹੋਰ ਉੱਚ ਅਧਿਕਾਰੀ :** ਮੀਰ ਬਖਸ਼ੀ (ਰੱਖਿਆ ਮੰਤਰੀ ਅਤੇ ਫੌਜਾਂ ਦਾ ਕਮਾਂਡਰ ਇਨ-ਚੀਫ) ਦੀਆਂ ਸੁੰਦਰ ਔਰਤਾਂ ਅਤੇ ਕੁਆਰੀਆਂ ਬੇਟੀਆਂ ਨੂੰ ਧੂਹ ਕੇ ਨਾਦਰ ਸ਼ਾਹ ਆਪਣੇ ਹਰਮ ਵਿਚ ਜ਼ਬਰਦਸਤੀ ਲੈ ਗਿਆ। ਉੱਚ ਅਧਿਕਾਰੀਆਂ ਤੋਂ ਪੈਸਾ-ਪੈਸਾ ਨਚੋੜਿਆ। ਉਰਦੂ ਸ਼ਾਇਰ 'ਸਉਦਾ' ਜਿਹੜਾ ਉਦੋਂ ਦਿੱਲੀ ਵਿਚ ਰਹਿ ਰਿਹਾ ਸੀ ਲਿਖਦਾ ਹੈ ਕਿ ਗੋਦ ਵਿਚ ਗੁਲਾਬੀ ਗੱਲ੍ਹਾਂ ਵਾਲੇ ਬੱਚੇ ਚੁੱਕੀ, ਘੁੰਡ ਕੱਢੀ ਅਫਸਰਾਂ ਦੀਆਂ ਧੀਆਂ ਆਪਣੀ ਜੁਆਨੀ ਅਤੇ ਸੁੰਦਰਤਾ ਵੇਚਣ ਲਈ ਦਿੱਲੀ ਦੀਆਂ ਗਲੀਆਂ ਵਿਚ ਨਿਕਲ ਤੁਰੀਆਂ ਸਨ।

**ਆਮ ਲੋਕ :** ਅਫਗਾਨ, ਤੁਰਕ, ਕੁਰਦ ਅਤੇ ਮੁਗਲ ਹਮਲਾਵਰ ਆਉਂਦੇ। ਮਹੀਨਿਆਂ ਬੱਧੀ ਲੋਕਾਂ ਦੇ ਘਰਾਂ ਵਿਚ ਵੜੇ ਰਹਿੰਦੇ, ਗ੍ਰਿਹਸਥੀਆਂ ਦੀ ਹੱਤਕ ਕਰਦੇ। ਆਮ ਪਬਲਿਕ ਨੂੰ ਹਰੇਕ ਹਮਲਾਵਰ ਦੋਹੀਂ ਹੱਥੀਂ ਲੁੱਟਦਾ।

## ਸਿੱਖਾਂ ਦਾ ਦਿੱਲੀ ਨਾਲ ਵਾਹ

### ਜਨਵਰੀ ੧੭੬੫

੧੪ ਜਨਵਰੀ ੧੭੬੪ ਨੂੰ ਸਿੱਖਾਂ ਨੇ ਸਰਹੰਦ ਨੂੰ ਫੇਰ ਜਿੱਤ ਲਿਆ। ਹੁਣ ਉਨ੍ਹਾਂ ਅਧੀਨ ਰਕਬੇ ਦੀਆਂ ਹੱਦਾਂ ਕਰਨਾਲ ਤੋਂ ਅੱਗੇ ਪਾਣੀਪਤ ਨੂੰ ਜਾ ਲੱਗੀਆਂ। ਉਨ੍ਹਾਂ ਲਈ ਦਿੱਲੀ ਦੂਰ ਨਾ ਰਹੀ। ਦਸੰਬਰ ੧੭੬੩ ਨੂੰ ਭਰਤਪੁਰ ਦਾ ਬਹਾਦਰ ਜਾਟ ਰਾਜਾ ਸੂਰਜ ਮੱਲ, ਨਜੀਬ-ਉਦ-ਦੌਲਾ ਨਾਲ ਦਿੱਲੀ ਵਿਚ ਲੜਦਾ ਹੋਇਆ ਮਾਰਿਆ ਗਿਆ ਸੀ। ਉਸ ਦੇ ਪੁੱਤਰ ਜਵਾਹਰ ਮੱਲ (ਪਿੱਛੋਂ ਜਵਾਹਰ ਸਿੰਘ ਅਖਵਾਇਆ) ਨੇ ਪਿਤਾ ਦੀ ਮੌਤ ਦਾ ਬਦਲਾ ਲੈਣ ਦਾ ਨਿਸ਼ਚਾ ਕੀਤਾ। ਜਾਟਾਂ ਤੋਂ ਇਲਾਵਾ ਸੈਨਾ ਵਿਚ ਮਰਾਠੇ ਵੀ ਭਰਤੀ ਕੀਤੇ। ਉਸ ਦੀ ਇੱਛਾ ਸੀ ਕਿ ਸਿੱਖ ਵੀ ਉਸ ਦੀ ਸੈਨਾ ਵਿਚ ਹੋਣ। ਜਨਵਰੀ ੧੭੬੫ ਦੇ ਅਰੰਭ ਵਿਚ ਸਿੱਖਾਂ ਦੀ ਇਕ ਤਕੜੀ ਸੈਨਿਕ ਟੁਕੜੀ ਦਿੱਲੀ ਦੇ ਉੱਤਰ ਵੱਲ ੧੬ ਮੀਲ ਦੇ ਫਾਸਲੇ 'ਤੇ ਬਰਾੜੀ ਦਰਵਾਜ਼ੇ ਪਾਸ ਬੈਠੀ ਸੀ। ਜਵਾਹਰ ਮੱਲ ਨੇ ਇਨ੍ਹਾਂ ਨੂੰ ਮਿਲਣ ਦੀ ਇੱਛਾ ਜ਼ਾਹਰ ਕੀਤੀ ਤੇ ਹਾਥੀ ਉੱਪਰ ਜਮਨਾ ਪਾਰ ਕਰ ਕੇ ਸਿੱਖਾਂ ਨੂੰ ਮਿਲਣ ਆਇਆ। ਨਜ਼ਦੀਕ ਪੁੱਜਣ 'ਤੇ ਸਿੱਖਾਂ ਨੇ ਮਹਾਵਤ ਨੂੰ ਕਿਹਾ - ਹਾਥੀ ਰੋਕ। ਜਵਾਹਰ ਮੱਲ ਦੇ ਪਿੱਛੇ-ਪਿੱਛੇ ਉਸ ਦਾ ਇਕ ਦਰਬਾਨ ਹੁੱਕਾ ਚੁੱਕੀ ਤੁਰਿਆ ਆਉਂਦਾ ਦੇਖ ਕੇ ਸਿੱਖ ਖਿਝ ਗਏ ਸਨ ਇਸ ਲਈ ਇਸ ਮੁਲਾਜ਼ਮ ਦੀ ਬੇਇਜ਼ਤੀ ਕਰ ਕੇ ਭਜਾ ਦਿੱਤਾ। ਹਾਥੀ ਤੋਂ ਉਤਾਰ ਕੇ ਜਵਾਹਰ ਮੱਲ ਨੂੰ ਪੈਦਲ ਤੋਰ ਕੇ ਲਿਜਾਇਆ ਗਿਆ ਜਿੱਥੇ ਸੌ ਸਰਦਾਰਾਂ ਦੀ ਸਭਾ ਜੁੜੀ ਹੋਈ ਸੀ। ਜਵਾਹਰ ਮੱਲ ਨਾਲ ਗੱਲਬਾਤ ਤੈਅ ਕਰਨ ਤੋਂ ਪਹਿਲੋਂ ਸਿੰਘਾਂ ਨੇ ਇਹ ਅਰਦਾਸ ਕੀਤੀ - ਸੂਰਜ ਮੱਲ ਦਾ ਪੁੱਤਰ ਜਵਾਹਰ ਸਿੰਘ ਖਾਲਸਾ ਜੀਉ ਦੀ ਸ਼ਰਨ ਵਿਚ ਆਇਆ ਹੈ ਤੇ ਗੁਰੂ ਨਾਨਕ ਸਾਹਿਬ ਦਾ ਸਿੱਖ ਬਣ ਗਿਆ ਹੈ। ਉਹ ਆਪਣੇ ਪਿਤਾ

ਦੇ ਕਤਲ ਦਾ ਬਦਲਾ ਲੈਣਾ ਚਾਹੁੰਦਾ ਹੈ। ਹੇ ਵਾਹਿਗੁਰੂ ਸੱਚੇ ਪਾਤਸ਼ਾਹ ਸਾਡੀ ਮਦਦ ਕਰ।

ਜਵਾਹਰ ਸਿੰਘ ਬਾਰ੍ਹਾਂ ਹਜ਼ਾਰ ਸਿੱਖ ਸੈਨਿਕ ਲੈ ਗਿਆ। ਉਨ੍ਹਾਂ ਨੇ ਦਿੱਲੀ ਉੱਪਰ ਉੱਤਰ ਵਾਲੇ ਪਾਸਿਉਂ ਹਮਲਾ ਕਰਨਾ ਸੀ। ਉਨ੍ਹਾਂ ਨੂੰ ਕਿਹਾ ਗਿਆ ਕਿ ਪੱਛਮ ਵਾਲੇ ਪਾਸੇ ਨਜੀਬ-ਉਦ-ਦੌਲਾ ਦੇ ਸਭ ਜ਼ਿਲ੍ਹੇ ਜਿੱਤ ਲਓ ਤਾਂ ਕਿ ਉਸ ਪਾਸਿਉਂ ਸ਼ਹਿਰ ਵਿਚ ਰਾਸ਼ਨ ਨਾ ਪੁੱਜ ਸਕੇ। ਪਰ ਬਾਬਾ ਆਲਾ ਸਿੰਘ ਨੇ ਸ. ਭੋਲਾ ਸਿੰਘ ਦੀ ਕਮਾਨ ਹੇਠ ਇਕ ਹਜ਼ਾਰ ਸਿਪਾਹੀ ਨਜੀਬ ਦੀ ਮਦਦ ਵਾਸਤੇ ਘੱਲੇ। ੯ ਜਨਵਰੀ ੧੭੬੫ ਨੂੰ ਇਹ ਖ਼ਬਰ ਫੈਲ ਗਈ ਕਿ ਜਵਾਹਰ ਸਿੰਘ ਪਾਸੋਂ ਨਜੀਬ-ਉਦ-ਦੌਲਾ ਹਾਰ ਗਿਆ ਹੈ। ਨਜੀਬ-ਉਦ-ਦੌਲਾ ਲਾਲ ਕਿਲ੍ਹੇ ਵਿਚ ਜਾ ਵੜਿਆ ਤੇ ਜਵਾਹਰ ਸਿੰਘ ਨੇ ਸ਼ਹਿਰ 'ਤੇ ਕਬਜ਼ਾ ਕਰ ਲਿਆ। ਪੁਰਾਣੀ ਸਬਜ਼ੀ ਮੰਡੀ ਲਾਗੇ ਨਖਾਸ ਮੰਡੀ (ਪਸ਼ੂਆਂ ਦੀ ਮੰਡੀ) ਹੋਇਆ ਕਰਦੀ ਸੀ। ਇੱਥੇ ਸਿੱਖਾਂ ਨੇ ਬੜੀ ਜਬਰਦਸਤ ਜੰਗ ਲੜੀ।

ਘੋੜਿਆਂ 'ਤੇ ਸਵਾਰ ਹੋ ਕੇ ਸਿੱਖ ਹਰ ਸਵੇਰ ਦਰਿਆ ਕਿਨਾਰੇ ਯਾਕੂਬ ਅਲੀ ਖਾਂ ਦੇ ਦਰਵਾਜੇ ਉੱਪਰ ਹੱਲਾ ਕਰਦੇ। ਜਿਨ੍ਹਾਂ ਇਲਾਕਿਆਂ ਉੱਪਰ ਬਾਰ-ਬਾਰ ਹੱਲੇ ਹੋਏ ਉਨ੍ਹਾਂ ਵਿਚ ਹਫੀਜ਼-ਉਦ-ਦੀਨ ਖਾਨ ਤੇ ਨਮਕੀਨ ਦੀਆਂ ਇਮਾਰਤਾਂ, ਬਾਦਲਪੁਰਾ ਅਤੇ ਇਸ ਦੇ ਨਾਲ ਲੱਗਦੇ ਮੁਹੱਲੇ ਸਨ। ਉਨ੍ਹਾਂ ਦੀ ਇੱਛਾ ਦਿੱਲੀ ਦੀਆਂ ਕੰਧਾਂ ਤਕ ਪੁੱਜਣ ਦੀ ਸੀ। ਨਜੀਬ ਨੇ ਵੱਖ-ਵੱਖ ਟਿਕਾਣਿਆਂ 'ਤੇ ਆਪਣੇ ਸੈਨਿਕ ਤੈਨਾਤ ਕੀਤੇ। ਰੋਹੇਲਿਆਂ ਨੇ ਤੋੜੇਦਾਰ ਬੰਦੂਕਾਂ ਨਾਲ ਸਿੱਖਾਂ 'ਤੇ ਹਮਲੇ ਕੀਤੇ। ਨਜੀਬ ਦਾ ਹੁਕਮ ਸੀ ਕਿ ਜਿੱਥੇ ਕਿਤੇ ਸਿੱਖ ਟੁਕੜੀ ਦੇਖੋ, ਤੋਪਾਂ ਦੇ ਗੋਲੇ ਦਾਗੋ।

**ਅਪ੍ਰੈਲ ੧੭੬੬ :** ਪਾਣੀਪਤ ਤੋਂ ਨਜੀਬ ਦੀਆਂ ਜਗੀਰਾਂ 'ਤੇ ਜਿੱਤ ਪ੍ਰਾਪਤ ਕਰਦੇ ਹੋਏ ਉਜਾੜਦੇ ਸਿੱਖ ਦਿੱਲੀ ਤਕ ਪੁੱਜ ਗਏ। ਪੰਦਰਾਂ ਅਪ੍ਰੈਲ ੧੭੬੬ ਨੂੰ ਰਾਜਧਾਨੀ ਦੇ ਅਫਸਰ ਇਨਚਾਰਜ ਅਫਜ਼ਲ ਖਾਨ ਨੇ ਢੋਲ ਵਜਾ ਕੇ ਖ਼ਤਰੇ ਦਾ ਐਲਾਨ ਕਰਦਿਆਂ ਫੁਰਮਾਨ ਜਾਰੀ ਕੀਤਾ ਕਿ ਕਾਲਕਾ ਦੇਵੀ ਦੀ ਯਾਤਰਾ ਵਾਸਤੇ ਦਿੱਲੀ ਵਿੱਚੋਂ ਕੋਈ ਬੰਦਾ ਬਾਹਰ ਨਾ ਨਿਕਲੇ। ਓਖਲਾਘਾਟ ਤੋਂ ੧੭ ਅਪ੍ਰੈਲ ਨੂੰ ਸਿੱਖਾਂ ਨੇ ਕੂਚ ਕੀਤਾ ਤੇ ਪਟਪੜ-ਗੰਜ ਬਾਜ਼ਾਰ ਵਿੱਚੋਂ ਚਾਵਲ ਤੇ ਖੰਡ ਪ੍ਰਾਪਤ ਕਰ ਲਈ। ਸ਼ੇਖ ਮੁਹੰਮਦ ਪਾਸੋਂ ਊਠ ਅਤੇ ਬਲਦ ਪ੍ਰਾਪਤ ਕਰ ਲਏ। ਅਫਜ਼ਲ ਖਾਨ ਨੇ ਇੱਕ ਸਿੱਖ ਕਤਲ ਕਰ ਦਿੱਤਾ।

**ਜਨਵਰੀ ੧੭੭੦ :** ਪਾਣੀਪਤ ਵੱਲੋਂ ਹੱਲੇ ਬੋਲਦੇ ਜਿੱਤ ਪ੍ਰਾਪਤ ਕਰਦੇ ਸਿੱਖ ੧੦ ਜਨਵਰੀ ੧੭੭੦ ਨੂੰ ਦਿੱਲੀ ਪੁੱਜੇ ਪਰ ਇਸ ਵਾਰ ਜ਼ਾਬਿਤਾ ਖਾਨ ਨੇ ਉਨ੍ਹਾਂ ਨੂੰ ਪਿੱਛੇ ਧੱਕ ਦਿੱਤਾ। ਆਗਰੇ ਵਿਚਲਾ ਫਰਾਂਸੀਸੀ ਮਿਸ਼ਨਰੀ ਫਾਦਰ ਪੀਅਰੀ ਵੇਂਦਲ ਲਿਖਦਾ ਹੈ: ਦਿੱਲੀ ਦਾ ਆਲਾ-ਦੁਆਲਾ ਹਥਿਆਰਾਂ ਦੀ ਲਪੇਟ ਵਿਚ ਹੈ। ਸਿੱਖ ਦਿੱਲੀ ਲਾਗਲੇ ਇਲਾਕਿਆਂ ਨੂੰ ਜਿੱਤਣ ਵਿਚ ਮਗਨ ਹਨ ...।

**ਜਨਵਰੀ ੧੭੭੪ :** ਅੱਪਰ ਬਾਰੀ ਦੁਆਬ ਦੇ ਇਲਾਕਿਆਂ ਨੂੰ ਜਿੱਤਦੇ ਹੋਏ ਸਿੱਖ ਜਨਵਰੀ ੧੭੭੪ ਨੂੰ ਫਿਰ ਦਿੱਲੀ ਜਾ ਪੁੱਜੇ। ੧੮ ਜਨਵਰੀ ੧੭੭੪ ਨੂੰ ਅੱਧੀ ਰਾਤ ਤਕ ਉਹ ਸ਼ਾਹਦਰਾ 'ਤੇ ਕਬਜ਼ੇ ਕਰਦੇ ਰਹੇ। ਪੰਜਾਹ ਮੁੰਡਿਆਂ ਨੂੰ ਬੰਦੀ ਬਣਾਇਆ। ਦਿਨ ਚੜ੍ਹਨ ਵਿਚ ਅੱਧਾ ਪਹਿਰ ਬਾਕੀ ਸੀ ਜਦੋਂ ਚਲੇ ਗਏ।

**ਅਕਤੂਬਰ ੧੭੭੪ :** ਸ਼ਾਹਜਹਾਨਾਬਾਦ ਦੇ ਪੜੋਸ ਵਿਚ ਸਿੱਖ ਸੈਨਾਵਾਂ ਲਗਾਤਾਰ ਗੂੰਜਦੀਆਂ ਰਹੀਆਂ।

**ਜੁਲਾਈ ੧੭੭੫ :** ਪੰਦ੍ਹਰਾਂ ਜੁਲਾਈ ੧੭੭੫ ਨੂੰ ਸਿੱਖਾਂ ਨੇ ਪਹਾੜ-ਗੰਜ ਅਤੇ ਜੈ ਸਿੰਘਪੁਰੇ ਦੇ ਇਲਾਕੇ 'ਤੇ ਹਮਲਾ ਕੀਤਾ। ਅੱਗ ਨਾਲ ਬਹੁਤ ਸਾਰਾ ਇਲਾਕਾ ਤਬਾਹ ਹੋ ਗਿਆ। ਸ਼ਾਹੀ ਫੌਜਾਂ ਨੇ ਕੁਝ ਮੁਕਾਬਲਾ ਕੀਤਾ। ਦੋਵਾਂ ਪਾਸਿਆਂ ਦੇ ਸੱਠ ਬੰਦੇ ਮਾਰੇ ਗਏ।

**ਅਕਤੂਬਰ - ਨਵੰਬਰ ੧੭੭੬ :** ਇਸ ਮਹੀਨੇ ਮੁਗਲ ਸਲਤਨਤ ਨੇ ਪ੍ਰਧਾਨ ਮੰਤਰੀ ਨਜਾਫ਼ ਖਾਨ ਨੇ ਮੇਜਰ ਹਾਉਨੇ ਨੂੰ ਲਿਖਿਆ - "ਸਿੱਖ ਦਿੱਲੀ ਦੇ ਅੰਦਰ ਅਤੇ ਆਲੇ-ਦੁਆਲੇ ਲਗਾਤਾਰ ਗੜਬੜ ਮਚਾ ਰਹੇ ਹਨ।"

**ਮਾਰਚ ਅਪ੍ਰੈਲ ੧੭੭੮ :** ਤਹਿਮਸ ਖਾਲ ਮਿਸਕੀਨ ੨੦੦ ਤੁਰਕ ਘੋੜਸਵਾਰਾਂ ਦਾ ਕਾਫਲਾ ਲੈ ਕੇ ਸਿੱਖਾਂ ਨੂੰ ਭਜਾਉਣ ਗਿਆ ਕਿਉਂਕਿ ਖਬਰ ਪੁੱਜੀ ਸੀ ਕਿ ਸਿੱਖ ਹਮਲਾ ਕਰ ਰਹੇ ਹਨ। ਮਿਸਕੀਨ ਲਿਖਦਾ ਹੈ - "ਦੱਸੀ ਗਈ ਵਾਰਦਾਤ ਵਾਲੀ ਥਾਂ ਸ਼ਾਹਜਹਾਨਾਬਾਦ ਤੋਂ ੧੨ ਕਿਲੋਮੀਟਰ ਦੂਰ ਹੈ। ਜਦੋਂ ਮੈਂ ਫੋਰਸ ਲੈ ਕੇ ਪੁੱਜਾ ਤਾਂ ਦੇਖਿਆ ਕਿ ਕੇਵਲ ਦੋ ਸਿੱਖ ਪਿੰਡ ਵਿੱਚੋਂ ਉਗਰਾਹੀ ਕਰ ਰਹੇ ਸਨ। ਮੇਰੇ ਪੁੱਜਣ ਉਪਰੰਤ ਉਹ ਨੱਠ ਗਏ।"

**ਸਤੰਬਰ-ਅਕਤੂਬਰ ੧੭੭੮ :** "ਸਤੰਬਰ ਦੇ ਮਹੀਨੇ ਉਹ ਫਿਰ ਦਿੱਲੀ ਵਿਚ ਘੁਸ ਗਏ ਤੇ ਨਵੰਬਰ ਤਕ ਗੈਰਕਾਨੂੰਨੀ ਕਾਰਵਾਈਆਂ ਵਿਚ ਲੱਗੇ ਰਹੇ।" ਇਹ ਤੱਥ ਸ਼ਾਹੀ ਰਿਕਾਰਡ ਦੇ ਡਾਇਰੀ ਨਵੀਸ ਦਾ ਅੰਕਿਤ ਕੀਤਾ ਹੋਇਆ ਹੈ।

**੨੩ ਸਤੰਬਰ ੧੭੭੮ :** ਸਰਦਾਰ ਸਾਹਿਬ ਸਿੰਘ ਅਤੇ ਹੋਰ ਸਿੱਖ ਸਰਦਾਰ ਸ਼ਾਲੀਮਾਰ ਬਾਗ ਵਿਚ ਆ ਗਏ ਸਨ। ਅਬਦੁਲ ਅਹਿਦ ਖਾਨ ਦੇ ਲਫਟੈਣ ਬਹਿਰਾਮ ਕੁਲੀ ਖਾਨ ਨੇ ਉਨ੍ਹਾਂ ਦੀ ਸੇਵਾ ਲੰਗਰ ਪ੍ਰਸ਼ਾਦ ਛਕਾ ਕੇ ਕੀਤੀ। ਨਜੀਬ-ਉਦ-ਦੌਲਾ ਦਾ ਬੇਟਾ ਮੱਲੂ ਖਾਨ ਸਿੱਖਾਂ ਨੂੰ ਨਾਲ ਲੈ ਕੇ ਸ਼ਹਿਰ ਦੇ ਅੰਦਰ ਆਇਆ।

**ਸਤੰਬਰ ੨੬, ੧੭੭੮ :** ਯਾਕੂਬ ਅਲੀ ਖਾਨ ਦੇ ਬਾਗ ਵਿਚ ਅਬਦੁਲ ਅਹਿਦ ਖਾਨ ਸਿੱਖਾਂ ਨਾਲ ਮੁਲਾਕਾਤ ਕਰਨ ਲਈ ਆਇਆ। ਸਿੱਖਾਂ ਨੇ ਉਸ ਨੂੰ ਤੀਰ ਅਤੇ ਘੋੜੇ ਭੇਟ ਕੀਤੇ ਜਿਸ ਦੇ ਬਦਲੇ ਅਬਦੁਲ ਅਹਿਦ ਖਾਨ ਨੇ ਉਨ੍ਹਾਂ ਦਾ ਭਾਰੀ ਮਾਣ-ਸਨਮਾਨ ਕੀਤਾ।

**ਅਕਤੂਬਰ ੧, ੧੭੭੮ :** "ਇਹ ਦੁਸਹਿਰੇ ਦਾ ਦਿਨ ਸੀ। ਘੋੜਿਆਂ 'ਤੇ ਸਵਾਰ

ਹੋ ਕੇ ਸਿੱਖ ਰਕਾਬਗੰਜ ਨਜ਼ਦੀਕ ਗੁਰੂ ਦੇ ਬੰਗਲੇ ਚਲੇ ਗਏ। ਉੱਥੇ ਉਨ੍ਹਾਂ ਨੇ ਪਹਿਲਾਂ ਇਕ ਮਸਜਿਦ ਢਾਹੀ ਫਿਰ ਖੇਤ ਉਜਾੜ ਦਿੱਤੇ।" ਇਹੀ ਰੋਜ਼ਨਾਮਚਾ ਲਿਖਣ ਵਾਲਾ ਅੱਗੇ ਜਾ ਕੇ ਲਿਖਦਾ ਹੈ, "ਅੱਲਾਹ ਦੇ ਨਾਮ ਜੱਹਾਦ ਤੋਂ ਇਹ ਲੋਕ ਗੁਰੂ ਦੇ ਨਾਮ ਜੱਹਾਦ ਕਰਨਾ ਸਿੱਖ ਗਏ ਹਨ।" ਅਬਦੁਲ ਅਹਿਦ ਖਾਨ ਦੇ ਖਰਚੇ 'ਤੇ ਸਿੱਖ ਇਕ ਮਹੀਨਾ ਦਿੱਲੀ ਵਿਚ ਰਹੇ ਅਤੇ ਗੁਰਦੁਆਰਾ ਰਕਾਬਗੰਜ ਸਾਹਿਬ ਦੀ ਉਸਾਰੀ ਕੀਤੀ।

**ਜਨਵਰੀ - ਅਪ੍ਰੈਲ ੧੭੭੯ :** ਜਨਵਰੀ ੧੭੭੯ ਵਿਚ ਦਿੱਲੀ ਦੇ ਚੁਗਿਰਦੇ ਵਿਚ ਉਹ ਫਿਰ ਦਿੱਸਣ ਲੱਗ ਪਏ। ਬਾਦਸ਼ਾਹ ਘਬਰਾ ਗਿਆ। ਉਸ ਦਾ ਪ੍ਰਧਾਨ-ਮੰਤਰੀ ਨਜ਼ਫ-ਖਾਨ ਅਲਵਰ ਗਿਆ ਹੋਇਆ ਸੀ। ਤੁਰੰਤ ਉਸ ਨੂੰ ਵਾਪਸ ਆਉਣ ਦਾ ਹੁਕਮ ਦਿੱਤਾ। ਨਜ਼ਫ ਖਾਨ ਨੇ ਰਾਜੇ ਨਾਲ ਅੱਠ ਲੱਖ ਰੁਪਿਆ ਦੇ ਕੇ ਗੱਲ ਮੁਕਾਉਣੀ ਚਾਹੀ। ਤਿੰਨ ਲੱਖ ਤਾਂ ਉਸੇ ਵਕਤ ਦੇ ਦਿੱਤੇ ਗਏ। ਸਿੱਖਾਂ ਨਾਲ ਅਮਨ ਦੀ ਸੰਧੀ ਬਾਬਤ ਵਿਚਾਰ-ਵਿਟਾਂਦਰਾ ਹੋਇਆ। ਸਿੱਖ ਮੰਨ ਗਏ ਕਿ ਉਹ ਮੇਰਠ ਜ਼ਿਲ੍ਹੇ ਉੱਪਰ ਹਮਲੇ ਨਹੀਂ ਕਰਨਗੇ।

**ਅਪ੍ਰੈਲ ੧੭੮੧ :** ਬਾਰ੍ਹਾਂ ਅਪ੍ਰੈਲ ੧੭੮੧ ਨੂੰ ਸਿੱਖਾਂ ਨੇ ਦਿੱਲੀ ਤੋਂ ੩੨ ਕਿਲੋਮੀਟਰ ਉੱਤਰ ਵੱਲ ਬਾਗਪਤ ਨੂੰ ਥੇਹ ਕਰ ਦਿੱਤਾ। ਫਿਰ ਦਿੱਲੀ ਤੋਂ ੨੧ ਕਿਲੋਮੀਟਰ ਉੱਤਰ ਵੱਲ ਗਏ। ਨਜ਼ਫ ਖਾਨ ਨੇ ਰਾਮ ਰਤਨ ਨੂੰ ਵੱਡੀਆਂ ਤੋਪਾਂ ਵਿਚ ਗੋਲੇ ਫਿੱਟ ਕਰਨ ਨੂੰ ਕਿਹਾ। ੧੬ ਅਪ੍ਰੈਲ ਨੂੰ ਸਿੱਖਾਂ ਨੇ ਸ਼ਾਹਦਰੇ ਅਤੇ ਪਟਪੜ-ਗੰਜ ਉੱਪਰ ਹੱਲਾ ਬੋਲ ਦਿੱਤਾ। ਇੱਥੋਂ ਦੇ ਵਸਨੀਕ ਘਰੋਂ-ਬੇਘਰ ਹੋ ਕੇ ਭੱਜ ਗਏ। ਦਿੱਲੀ ਤੋਂ ਰੇਵਾੜੀ ੩੦ ਕਿਲੋਮੀਟਰ ਦੀ ਦੂਰੀ ਤਕ ਲੋਕ ਦਹਿਲੇ ਫਿਰਦੇ ਸਨ।

ਬਾਦਸ਼ਾਹ ਨੇ ਆਪਣੇ ਸੇਵਾਦਾਰ ਕੱਲੂ ਰਾਹੀਂ ਨਜਫ ਖਾਨ ਪਾਸ ਫੁੱਲਾਂ ਦੀ ਟੋਕਰੀ ਭੇਜੀ ਅਤੇ ਇਸ ਵਜ਼ੀਰ ਨੂੰ ਕਿਹਾ ਕਿ ਸਿੱਖਾਂ ਨੂੰ ਕਾਬੂ ਕਰੇ। ਨਜਫ ਖਾਨ ਨੇ ਮੁਰਤਜ਼ਾ ਖਾਨ ਅਤੇ ਗਾਜ਼ੀ ਖਾਨ ਦੀਆਂ ਫੌਜਾਂ ਦਾ ਮੁਆਇਨਾ ਕੀਤਾ ਜਿਹੜੀਆਂ ਜਮਨਾ ਕਿਨਾਰੇ ਦਿੱਲੀ ਦੀ ਰੱਖਿਆ ਹਿਤ ਤੈਨਾਤ ਸਨ। ਗਾਜ਼ੀ ਖਾਨ ਪਾਸ ੨੫੦੦ ਘੋੜ ਸਵਾਰ ਤੇ ਇਕ ਹਜ਼ਾਰ ਪੈਦਲ ਸਨ। ਇਹ ਸਾਰੇ ਸਿੱਖਾਂ ਉੱਪਰ ਝਪਟਣ ਲਈ ਤਿਆਰ-ਬਰ-ਤਿਆਰ ਸਨ। ਸੂਰਜ ਛਿਪਣ ਵਿਚ ਘੰਟਾ ਕੁ ਰਹਿੰਦਾ ਸੀ ਕਿ ਨਜ਼ਫ ਖਾਨ ਹਾਥੀ 'ਤੇ ਸਵਾਰ ਹੋ ਕੇ ਦਰਿਆ ਦੇ ਕਿਨਾਰੇ ਘੁੰਮਦਾ ਫਿਰਦਾ ਰਿਹਾ ਜਿਵੇਂ ਕੋਈ ਸ਼ਾਮ ਦੀ ਸੈਰ ਕਰਦਾ ਹੋਵੇ।

**ਮਾਰਚ ੧੭੮੩ :** ਅੱਠ ਮਾਰਚ ੧੭੮੩ ਨੂੰ ੪੦ ਹਜ਼ਾਰ ਸਿੱਖ ਸੈਨਿਕ ਜਮਨਾ ਦੇ ਬਰਾੜੀ ਘਾਟ ਉੱਪਰ ਪੁੱਜ ਗਏ ਜੋ ਦਿੱਲੀ ਦੇ ਉੱਤਰ ਵੱਲ ੧੬ ਕਿਲੋਮੀਟਰ ਦੂਰ ਹੈ। ਇਸ ਥਾਂ ਨੂੰ ਆਪਣਾ ਬੇਸ ਬਣਾ ਕੇ ਉਨ੍ਹਾਂ ਨੇ ਸਬਜ਼ੀ ਮੰਡੀ ਦੇ ਮਲਕਾਗੰਜ ਇਲਾਕੇ ਉੱਪਰ ਹੱਲਾ ਬੋਲ ਦਿੱਤਾ। ਮੁਗਲਪੁਰੇ ਦੇ ਬੜੇ ਲੋਕ ਮਰੇ। ਕਿਲ੍ਹਾ ਮਾਹਤਾਬਪੁਰ ਨੇੜੇ

ਸ਼ਾਹਜ਼ਾਦਾ ਮਿਰਜ਼ਾ ਸ਼ਿਕੋਹ ਨੇ ਉਨ੍ਹਾਂ ਨੂੰ ਰੋਕਣਾ ਚਾਹਿਆ ਪਰ ਉਸ ਨੂੰ ਹਾਰ ਹੋਈ ਤੇ ਉਹ ਭੱਜ ਗਿਆ। ਸਿੱਖਾਂ ਨੇ ਅਜਮੇਰੀ ਗੇਟ ਤੋੜ ਲਿਆ ਤੇ ੯ ਮਾਰਚ ਨੂੰ ਹੌਜ਼ਗਾਜ਼ੀ ਲੁੱਟ ਲਿਆ। ਸ਼ਹਿਰ ਦੇ ਲੋਕਾਂ ਨੇ ਲਾਲ ਕਿਲ੍ਹੇ ਅੰਦਰ ਘੁਸ ਕੇ ਪਨਾਹ ਲਈ। ਸਿੱਖਾਂ ਨੇ ਕਿਲ੍ਹੇ ਉੱਪਰ ਹਮਲਾ ਕਰ ਦਿੱਤਾ ਤੇ ੧੧ ਮਾਰਚ ਨੂੰ ਕਿਲ੍ਹੇ ਅੰਦਰ ਦਾਖਲ ਹੋ ਗਏ। ਉਨ੍ਹਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਤਖਤ ਉੱਪਰ ਬਿਰਾਜਮਾਨ ਕਰ ਕੇ ਉਸ ਨੂੰ 'ਸੁਲਤਾਨ-ਉਲ-ਕੌਮ' ਦਾ ਖਿਤਾਬ ਦਿੱਤਾ। ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਦੇ ਵਿਰੋਧ ਕਾਰਨ ਉਹ ਪਿੱਛੇ ਹਟ ਗਿਆ ਅਤੇ ਉਸ ਨੇ ਬਾਦਸ਼ਾਹ ਵਜੋਂ ਸਨਮਾਨ ਲੈਣ ਤੋਂ ਇਨਕਾਰ ਕਰ ਦਿੱਤਾ। ਸਰਦਾਰ ਜੱਸਾ ਸਿੰਘ ਰਾਮਗੜ੍ਹੀਏ ਨੇ ਚਾਰ ਤੋਪਾਂ ਉੱਪਰ ਕਬਜ਼ਾ ਕੀਤਾ ਤੇ ਇਕ ਪੱਥਰ ਦੀ ਵੱਡੀ ਸਾਰੀ ਸਲੈਬ ਉੱਪਰ ਮੱਲ ਮਾਰ ਲਈ। ਬਾਦਸ਼ਾਹ ਨੇ ਸਿੱਖਾਂ ਨਾਲ ਸੰਧੀ ਕਰ ਲਈ ਜਿਸ ਤਹਿਤ ਜਥੇਦਾਰ ਬਘੇਲ ਸਿੰਘ ਨੂੰ ਸੱਤ ਇਤਿਹਾਸਿਕ ਗੁਰਦੁਆਰੇ ਉਸਾਰਨ ਦੀ ਆਗਿਆ ਮਿਲੀ। ਦਿੱਲੀ ਵਿਖੇ ਸਿੱਖਾਂ ਨੇ ਆਪਣੇ ਨੁਮਾਇੰਦੇ ਚੁੰਗੀ ਉਗਰਾਹੁਣ ਲਈ ਅਤੇ ਸਰਕਾਰ ਦੀਆਂ ਜ਼ਮੀਨਾਂ ਤੋਂ ਮਾਲੀਆ ਉਗਰਾਹੁਣ ਲਈ ਨਿਯੁਕਤ ਕਰ ਦਿੱਤੇ।

**ਜੁਲਾਈ ੧੭੮੭ :** ੨੩ ਜੁਲਾਈ ਨੂੰ ਸਿੱਖਾਂ ਨੇ ਫਿਰ ਸ਼ਾਹਦਰੇ ਉੱਪਰ ਹੱਲਾ ਬੋਲ ਦਿੱਤਾ।

**ਅਗਸਤ ੧੭੮੭ :** ੨੩ ਅਗਸਤ ੧੭੮੭ ਨੂੰ ਗੁਲਾਮ ਕਾਦਰ ਅਤੇ ਸਿੱਖਾਂ ਨੇ ਸ਼ਾਹੀ ਸੈਨਾ 'ਤੇ ਹਮਲਾ ਕਰ ਕੇ ਉਸ ਨੂੰ ਹਰਾ ਦਿੱਤਾ। ਮਰਾਠਾ ਸਰਦਾਰ ਮਾਧੋ ਰਾਓ ਫਾਲਕੇ ਨੂੰ ਸ਼ਾਹਦਰੇ ਇਨ੍ਹਾਂ ਸਿੱਖਾਂ ਨੂੰ ਰੋਕਣ ਲਈ ਭੇਜਿਆ ਗਿਆ। ਇਸ ਜੰਗ ਵਿਚ ਬਹੁਤ ਵੱਡੀ ਗਿਣਤੀ ਵਿਚ ਸੈਨਿਕ ਦਰਿਆ ਵਿਚ ਡੁੱਬ ਮਰੇ, ਕਾਫੀ ਮਰੇ ਤੇ ਜ਼ਖਮੀ ਹੋਏ।

ਸ਼ਾਹ ਨਿਜ਼ਾਮ-ਉਦ-ਦੀਨ ਅਤੇ ਦੇਸ਼ਮੁਖ, ਦੀਵਾਨਿ-ਖਾਸ ਵਿੱਚੋਂ ਇਹ ਦ੍ਰਿਸ਼ ਦੇਖ ਰਹੇ ਸਨ। ਉਹ ਦੋਵੇਂ ਦਰਿਆ ਦੇ ਕਿਨਾਰੇ 'ਤੇ ਆਏ ਤੇ ਦੋ ਘੰਟੇ ਸਿੱਖਾਂ ਉੱਪਰ ਬੰਦੂਕਾਂ ਅਤੇ ਤੋਪਾਂ ਦੇ ਗੋਲਿਆਂ ਦੀ ਬੌਛਾੜ ਕੀਤੀ। ਸਿੱਖ ਜਦੋਂ ਉਨ੍ਹਾਂ ਦੇ ਆਹਮੋ-ਸਾਹਮਣੇ ਆ ਗਏ ਤਾਂ ਸ਼ਾਹੀ ਫੌਜਾਂ ਦਾਰੂ-ਸਿੱਕਾ ਅਤੇ ਧਨ ਦੇ ਗੱਡੇ ਲੱਦੇ-ਲਦਾਏ ਛੱਡ ਕੇ ਭੱਜ ਗਈਆਂ। ਇਹ ਸਾਰਾ ਸਾਮਾਨ ਜਿੱਤ ਲਿਆ ਗਿਆ। ਫਾਲਕੇ ਨੇ ਆਪਣੇ ਆਪ ਨੂੰ ਸ਼ਾਹਦਰੇ ਦੇ ਕਿਲ੍ਹੇ ਵਿਚ ਬੰਦ ਕਰ ਕੇ ਆਪਣੇ ਆਦਮੀ ਸਿੱਖਾਂ ਪਾਸ ਭੇਜ ਕੇ ਆਤਮ-ਸਮਰਪਣ ਕਰ ਦਿੱਤਾ। ਰਾਤੋ-ਰਾਤ ੫੦੦ ਮਰਾਠਾ ਘੋੜਸਵਾਰਾਂ ਨੂੰ ਨਾਲ ਲੈ ਕੇ ਦਿੱਲੀ ਵਿੱਚੋਂ ਭੱਜ ਨਿਕਲਿਆ ਅਤੇ ਬੱਲਭਗੜ੍ਹ ਦੇ ਰਾਹ ਪੈ ਗਿਆ। ਜਾਨ ਬਚਾਉਣ ਵਾਸਤੇ ਸ਼ਾਹ ਨਿਜ਼ਾਮ-ਉਦ-ਦੀਨ ਵੀ ਸ਼ਹਿਰ ਛੱਡ ਕੇ ਨੱਠਿਆ। ਪਰ ਇਨ੍ਹਾਂ ਸਭਨਾਂ ਦਾ ਲਕਾ ਤੁਕਾ, ਸਾਜ਼ੋ-ਸਾਮਾਨ ਰਸਤੇ ਵਿਚ ਹੀ ਜਿੱਤ ਲਿਆ ਗਿਆ।

**ਸਮਕਾਲੀ ਹਾਲਾਤ ਉੱਪਰ ਟਿੱਪਣੀ :** ਪਾਠਕ ਸਹਿਮਤ ਹੋਣਗੇ ਕਿ ਉੱਪਰ

ਲਿਖਿਤ ਸਾਰੇ ਵੇਰਵਿਆ ਵਿੱਚੋਂ ਸਿੱਖਾਂ ਦਾ ਰਿਕਾਰਡ ਦੋ ਪੱਖਾਂ ਤੋ ਉੱਤਮ ਰਿਹਾ। ਪਹਿਲੀ ਗੱਲ ਤਾਂ ਇਹ ਕੀ ਉਨ੍ਹਾਂ ਨੇ ਆਪਣੇ ਫੜੇ ਹੋਏ ਬੰਦੀ ਦੁਸ਼ਮਣਾਂ ਨੂੰ ਤਸੀਹੇ ਦੇ-ਦੇ ਕੇ ਇਹ ਨਹੀਂ ਪੁੱਛਿਆ ਕਿ ਦੱਸੋ, ਖਜ਼ਾਨੇ ਕਿੱਥੇ ਦੱਬੇ ਹੋਏ ਹਨ? ਦੂਜਾ ਉਨ੍ਹਾਂ ਨੇ ਔਰਤਾਂ ਨਾਲ ਬਦਸਲੂਕੀ ਨਹੀਂ ਕੀਤੀ। ਉਨ੍ਹਾਂ ਨੇ ਮਰਦਾਂ ਵਾਂਗ ਹਮਲੇ ਕੀਤੇ, ਦੈਤਾਂ ਵਾਂਗ ਨਹੀਂ। ਸਾਡੇ ਪਾਸ ਉਸ ਵੇਲੇ ਦੇ ਫ਼ਾਰਸੀ ਰਿਕਾਰਡ ਮੌਜੂਦ ਹਨ ਜਿਹੜੇ ਮੁਸਲਮਾਨਾਂ ਨੇ ਲਿਖੇ। ਮਰਾਠਿਆਂ ਦੀਆਂ ਲਿਖਤਾਂ ਮਿਲਦੀਆਂ ਹਨ। ਦਿੱਲੀ ਜਾਂ ਕਿਸੇ ਵੀ ਹੋਰ ਥਾਂ 'ਤੇ ਇੱਕ ਵੀ ਉਦਾਹਰਣ ਅਜਿਹੀ ਨਹੀਂ ਲੱਭੀ ਕਿ ਸਿੱਖਾਂ ਨੇ ਕਿਸੇ ਔਰਤ ਵੱਲ ਉਂਗਲ ਚੁੱਕੀ ਹੋਵੇ।

**ਕਵੀ ਸਉਦਾ ਦੇ ਬਿਰਤਾਂਤ :** ਪ੍ਰਸਿੱਧ ਉਰਦੂ ਸ਼ਾਇਰ ਮੁਹੰਮਦ ਰਫੀ ਅਹਿਮਦ ਸਉਦਾ ਦਿੱਲੀ ਵਿਚ ਹੀ ਜੰਮਿਆ-ਪਲਿਆ। ਉਹ ੧੭੬੦ ਈ: ਤਕ ਦਿੱਲੀ ਵਿਚ ਰਹਿੰਦਾ ਰਿਹਾ ਪਰ ਫਿਰ ਸੁਰੱਖਿਆ ਕਾਰਨਾਂ ਕਰਕੇ ਲਖਨਊ ਜਾ ਵੱਸਿਆ। ਉਸ ਦੀਆਂ ਰਚਨਾਵਾਂ ਵਿੱਚੋਂ ਸਾਨੂੰ ਉਸ ਵਕਤ ਦੇ ਸਿਆਸੀ, ਪ੍ਰਸ਼ਾਸਨਿਕ ਤੇ ਆਮ ਸਮਾਜਿਕ ਹਾਲਾਤ ਦਾ ਪਤਾ ਲੱਗਦਾ ਹੈ। ਉਸ ਦੀ ਲੰਮੀ ਨਜ਼ਮ 'ਸ਼ਹਿਰ-ਏ-ਆਸ਼ੋਬ' (ਦੁੱਖ-ਗ੍ਰਸਤ ਸ਼ਹਿਰ) ਤਾਂ ਦਿੱਲੀ ਦੀ ਸ਼ਾਹੀ ਜ਼ਿੰਦਗੀ ਬਾਰੇ ਹੀ ਹੈ। ਉਹ ਲਿਖਦਾ ਹੈ -

"ਜੇ ਕੋਈ ਮੁਲਾਕਾਤੀ ਇਨ੍ਹਾਂ ਨੂੰ ਮਿਲਣ ਜਾਵੇ ਤਾਂ ਉਹ ਤਦ ਮਿਲਣਗੇ ਜੇ ਉਨ੍ਹਾਂ ਦਾ ਮਿਲਣ ਦਾ ਮੂਡ ਹੋਵੇਗਾ। ਆਉਣ ਵਾਲਾ ਬੰਦਾ ਜੇ ਸਿਆਸਤ ਬਾਰੇ ਕੁਝ ਕਹੇ ਜਾਂ ਪੁੱਛੇ ਤਾਂ ਉਹ ਪਿੱਠ ਕਰ ਕੇ ਖਲੋ ਜਾਂਦੇ ਹਨ ਤੇ ਆਖਦੇ ਹਨ ਕਿ ਕੋਈ ਹੋਰ ਗੱਲ ਕਰੋ:

*ਖ਼ੁਦਾ ਕੇ ਵਾਸਤੇ ਭਾਈ ਕੁਛ ਔਰ ਬਾਤੇਂ ਬੋਲ।*

**ਅਮੀਰ ਤਬਕਾ :** ਅਮੀਰ ਤਬਕੇ ਦੀ ਹਾਲਤ ਕਵੀ ਨੇ ਇਉਂ ਦਰਸਾਈ ਹੈ - "ਹਥਿਆਰਬੰਦ ਹੋ ਕੇ ਸ਼ਾਨ ਨਾਲ ਉਹ ਘਰੋਂ ਬਾਹਰ ਨਹੀਂ ਨਿਕਲਦੇ। ਉਨ੍ਹਾਂ ਦੀ ਇਕ ਕੱਛ ਵਿਚ ਡੰਡਾ ਹੁੰਦਾ ਹੈ ਤੇ ਦੂਜੇ ਹੱਥ ਵਿਚ ਮੰਗਣ ਵਾਲਾ ਠੂਠਾ ਫੜਿਆ ਹੁੰਦਾ ਹੈ-

*ਬਗਲ ਬੀਚ ਤੋ ਸੋਟਾ, ਹੈ ਹਾਥ ਮੇਂ ਕਚਕੋਲ ॥*

**ਚੋਰ :** ਸ਼ਾਇਰ ਦੱਸਦਾ ਹੈ ਕਿ ਰਾਜਧਾਨੀ ਵਿਚ ਚੋਰੀ ਆਮ ਸੀ। ਗਲੀਆਂ ਤੇ ਸ਼ਾਹਰਾਹ ਚੋਰਾਂ ਨਾਲ ਭਰੇ ਪਏ ਹਨ। ਬਸ ਦਿਨ ਛਿਪਦਿਆਂ ਹੀ ਉਹ ਆ ਵਿਖਾਈ ਦਿੰਦੇ ਹਨ ਤੇ ਸਵੇਰ ਹੋਣ ਤਕ ਆਪਣਾ ਖ਼ੂਬ ਕਾਰੋਬਾਰ ਕਰਦੇ ਹਨ।

*ਸ਼ਾਮ ਸੇ ਸੁਬਹ ਤਕ ਯਹੀ ਹੈ ਸ਼ੋਰ।*
*ਦੌੜੀਓ ਗਠੜੀ ਲੇ ਉੜਾ ਹੈ ਚੋਰ।*
*ਆਂਖ ਤੋ ਕਿਸ ਬਸ਼ਰ ਕੀ ਲਗੇ ਹੈ।*
*ਚੋਰੋਂ ਕੇ ਡਰ ਸੇ ਫਿਤਨਾ ਜਗੇ ਹੈ।*

ਫੌਲਾਦ ਖਾਨ ਸ਼ਹਿਰ ਦਾ ਕੋਤਵਾਲ ਸੀ। ਕੋਤਵਾਲ ਦਾ ਰੁਤਬਾ ਸੁਪਰਡੈਂਟ

ਪੁਲੀਸ ਅਤੇ ਸਿਟੀ ਮੈਜਿਸਟਰੇਟ ਦੋਵਾਂ ਦਾ ਹੁੰਦਾ ਸੀ। ਉਹ ਪੰਝੀ ਸਾਲ ਕੋਤਵਾਲ ਰਿਹਾ। ਲੋਕ ਜਦੋਂ ਆਪਣੇ-ਆਪਣੇ ਨੁਕਸਾਨ ਦੀ ਰਿਪੋਰਟ ਲਿਖਵਾਉਣ ਉਸ ਪਾਸ ਜਾਂਦੇ ਤਦ ਉਹ ਆਖਦਾ -

*ਕਿਸਕੋ ਮਾਰੂੰ ਮੈਂ ਕਿਸਕੋ ਦੂੰ ਗਾਲੀ।*
*ਚੋਰੀ ਕਰਨੇ ਸੇ ਕੌਨ ਹੈ ਖਾਲੀ!*

**ਸਿਪਾਹੀਆਂ ਦੇ ਘੋੜੇ :** ਸਾਉਦਾ ਨੇ ਲੰਮੀ ਨਜ਼ਮ ਘੋੜਿਆਂ ਦੀ ਹਾਲਤ ਬਾਬਤ ਲਿਖ ਰੱਖੀ ਹੈ। ਗੱਲ ਮੁਕਾਉਂਦਾ ਹੋਇਆ ਕਵੀ ਕਹਿੰਦਾ ਹੈ ਕਿ ਆਮ ਲੋਕ ਤਾਂ ਸ਼ਾਹੀ ਫੌਜੀਆਂ ਦੇ ਘੋੜਿਆਂ ਨੂੰ ਦੇਖ ਕੇ ਰਾਜ਼ੀ ਨਹੀਂ, ਹਾਂ ਮੋਚੀ ਜ਼ਰੂਰ ਉਨ੍ਹਾਂ ਵੱਲ ਅਕਸਰ ਧਿਆਨ ਮਾਰਦੇ ਹਨ -

*ਕਸਬ ਪੂਛਤਾ ਹੈ ਮੁਝੇ, ਕਬ ਮਰੋਗੇ ਯਾਰ।*
*ਉਮੀਦਵਾਰ ਹਮ ਭੀ ਹੈਂ, ਕਹਿਤੇ ਹੈਂ ਯੂੰ ਚਮਾਰ।*

(ਘੋੜੇ ਨੇ ਕਿਸੇ ਨੂੰ ਆਪਣੇ ਵੱਲ ਪ੍ਰਸ਼ੰਸਾ ਭਰੀਆਂ ਅੱਖਾਂ ਨਾਲ ਦੇਖਦਿਆਂ ਪੁੱਛ ਲਿਆ ਕਿ ਭਾਈ ਸਾਹਿਬ, ਕੀ ਕਾਰੋਬਾਰ ਕਰਦੇ ਹੁੰਦੇ ਹੋ। ਉੱਤਰ ਮਿਲਿਆ ਕਿ ਹੁਣ ਤੇਰਾ ਕਦਰਦਾਨ ਕੇਵਲ ਮੈਂ ਹੀ ਬਚਿਆ ਹਾਂ, ਲੋਕ ਮੈਨੂੰ ਜੋ ਮਰਜ਼ੀ ਕਹਿੰਦੇ ਰਹਿਣ)

**ਨੋਟ :** ਉਪਰੋਕਤ ਪੇਪਰ ਪੜ੍ਹੇ ਜਾਣ ਪਿੱਛੋਂ ਜਦੋਂ ਪ੍ਰਸ਼ਨ-ਉੱਤਰ ਸੈਸ਼ਨ ਚਾਲੂ ਹੋਇਆ ਤਾਂ ਡਾ. ਐੱਸ.ਕੇ. ਬਜਾਜ ਨੇ ਪੁੱਛਿਆ, "ਗੁਪਤਾ ਜੀ ਜਿਹੋ ਜਿਹੀ ਤਸਵੀਰ ਤੁਸੀਂ ਸਿੱਖਾਂ ਦੀ ਖਿੱਚੀ ਹੈ ਇਹ ਮੰਨਣਯੋਗ ਨਹੀਂ। ਕਹਾਵਤ ਹੈ ਜੰਗ ਅਤੇ ਪਿਆਰ ਵਿਚ ਸਭ ਜਾਇਜ਼ ਹੁੰਦਾ ਹੈ। ਇਹ ਕਿਵੇਂ ਹੋ ਸਕਦਾ ਹੈ ਕਿ ਸਿੱਖਾਂ ਨੇ ਔਰਤਾਂ ਵੱਲ ਆਪਣੀ ਨਜ਼ਰ ਮੈਲੀ ਨਹੀਂ ਕੀਤੀ ਜਾਂ ਬੱਚੇ ਬੁੱਢੇ ਨਾ ਮਾਰੇ ਹੋਣ?" ਡਾ. ਗੁਪਤਾ ਨੇ ਕਿਹਾ, "ਮੈਂ ਇਹ ਉਨ੍ਹਾਂ ਸਿੱਖਾਂ ਦੇ ਬਿਰਤਾਂਤ ਲਿਖੇ ਹਨ ਜਿਹੜੇ ਦਸਮ ਪਾਤਸ਼ਾਹ ਹਜ਼ੂਰ ਨੂੰ ਜਾਣ ਗਏ ਸਨ, ਸਮਝ ਗਏ ਸਨ। ਇਕ ਮੌਕੇ ਕੁਝ ਸਿੱਖਾਂ ਨੇ ਗੁਰੂ ਜੀ ਨੂੰ ਕਿਹਾ ਸੀ - "ਜੀ ਮੁਗਲ ਬੱਚਿਆਂ ਬਜ਼ੁਰਗਾਂ ਨੂੰ ਕਤਲ ਕਰਨੋਂ ਅਤੇ ਔਰਤਾਂ ਦੀ ਬੇਪਤੀ ਕਰਨੋਂ ਨਹੀਂ ਝਿਜਕਦੇ। ਅਸੀਂ ਵੀ ਜੇ ਅਜਿਹਾ ਹੀ ਬਦਲਾ ਲਵਾਂਗੇ ਤਦ ਉਨ੍ਹਾਂ ਦੀ ਸੁਰਤ ਟਿਕਾਣੇ ਆਵੇਗੀ। ਅਸੀਂ ਇਹੋ ਕੁਝ ਕਰਾਂਗੇ।" ਗੁਰੂ ਜੀ ਨੇ ਮਨ੍ਹਾ ਕਰਦਿਆਂ ਕਿਹਾ ਸੀ, "ਮੋਹਿ ਨੀਚਨ ਕੀ ਰੀਸ ਨਹੀਂ ਹੈ" ਅਤੇ "ਹਮ ਲੇ ਜਾਵਹੁੰ ਪੰਥ ਉਚੇਰੇ।" ਇਹ ਉਨ੍ਹਾਂ ਸਿੱਖਾਂ ਦੀਆਂ ਕਹਾਣੀਆਂ ਹਨ ਜਿਹੜੇ ਗੁਰੂ ਜੀ ਦੀ ਮਨਸ਼ਾ ਅਨੁਸਾਰ ਉੱਚੇ ਮੰਡਲਾਂ ਵਿਚ ਚਲੇ ਗਏ ਸਨ। ਉਨ੍ਹਾਂ ਨੇ ਇਕ ਵੀ ਅਨੈਤਿਕ ਹਰਕਤ ਨਹੀਂ ਕੀਤੀ। ਜਿੰਨੀਆਂ ਗਵਾਹੀਆਂ/ਹਵਾਲੇ ਪ੍ਰਾਪਤ ਹੋਏ ਹਨ ਉਹ ਤਾਂ ਸਿੱਖਾਂ ਦੇ ਲਿਖੇ ਹੋਏ ਨਹੀਂ, ਮੁਸਲਮਾਨਾਂ ਦੇ ਹਨ ਜਾਂ ਅੰਗਰੇਜ਼ਾਂ ਦੇ ਜਾਂ ਮਰਾਠਿਆਂ ਆਦਿ ਦੇ ਜੋ ਸਿੱਖਾਂ ਦੇ ਨਾ ਮਿੱਤਰ ਸਨ ਨਾ ਹਮਦਰਦ। ਫਿਰ ਕਿਵੇਂ ਆਖੀਏ ਕਿ ਉਹ ਯੋਧੇ ਉੱਚ ਇਖ਼ਲਾਕ ਦੇ ਨਹੀਂ ਸਨ?" ■

*ਇਤਿਹਾਸਿਕ ਗੁਰ-ਅਸਥਾਨ:੧੨*

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਅੰਮ੍ਰਿਤਸਰ ਤੋਂ ੮ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਪਿੰਡ ਗੁਰੂ ਕੀ ਵਡਾਲੀ ਵਿਖੇ ੨੧ ਹਾੜ ਸੰਮਤ ੧੬੫੨ ਬਿਕ੍ਰਮੀ ਨੂੰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੇ ਕੁੱਖੋਂ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇੱਛਾ ਅਨੁਸਾਰ ਆਪ ਜੀ ਨੇ ਬਾਬਾ ਬੁੱਢਾ ਜੀ ਤੋਂ ਗੁਰਬਾਣੀ ਅਤੇ ਇਤਿਹਾਸ, ਭਾਈ ਜੇਠਾ ਜੀ ਤੋਂ ਯੁੱਧ ਵਿੱਦਿਆ, ਭਾਈ ਪਰਾਗਾ ਜੀ ਤੋਂ ਸ਼ਸਤਰ ਵਿੱਦਿਆ ਅਤੇ ਭਾਈ ਸਹਿਗਲ ਜੀ ਤੋਂ ਘੋੜ-ਸਵਾਰੀ ਦੀ ਵਿੱਦਿਆ ਹਾਸਲ ਕਰ ਧਰਮ ਅਤੇ ਰਾਜਨੀਤੀ ਦੋਨਾਂ ਖੇਤਰਾਂ ਵਿਚ ਨਿਪੁੰਨਤਾ ਹਾਸਲ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਉਪਰੰਤ ਦੇਸ਼ ਦੇ ਬਦਲੇ ਹੋਏ ਹਾਲਾਤਾਂ ਨੂੰ ਦੇਖਦਿਆਂ ਹੋਇਆਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ਼ਸਤਰ ਧਾਰਨ ਕੀਤੇ। ਆਪ ਜੀ ਨੂੰ ਤਕਰੀਬਨ ੧੦ ਸਾਲ, ੧੦ ਮਹੀਨੇ ਦੀ ਉਮਰ ਵਿਚ ੨੮ ਜੇਠ ਸੰਮਤ ੧੬੬੩ ਬਿ: ਨੂੰ ਗੁਰਗੱਦੀ ਦੀ ਬਖਸ਼ਿਸ਼ ਹੋਈ। ਗੁਰਗੱਦੀ 'ਤੇ ਬੈਠਣ ਉਪਰੰਤ ਆਪ ਜੀ ਨੇ ਦੋ ਕ੍ਰਿਪਾਨਾਂ ਮੀਰੀ ਅਤੇ ਪੀਰੀ ਦੀਆਂ ਪਹਿਨੀਆਂ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਦੂਰ-ਦੁਰਾਡੇ ਦੇ ਇਲਾਕਿਆਂ ਵਿਚ ਪ੍ਰਚਾਰ-ਯਾਤਰਾਵਾਂ ਕੀਤੀਆਂ। ਇਨ੍ਹਾਂ ਯਾਤਰਾਵਾਂ ਦੌਰਾਨ ਹੀ ਮਹਾਰਾਸ਼ਟਰ ਦੇ ਪ੍ਰਸਿੱਧ ਫਕੀਰ ਰਾਮਦਾਸ ਨੇ ਗੁਰੂ ਜੀ ਨੂੰ ਸ਼ਸਤਰ ਪਹਿਨੀ ਵੇਖ ਕੇ ਸੰਦੇਹ ਕਰਦਿਆਂ ਜਦ ਤਰਕ ਕੀਤਾ ਕਿ ਸ਼ਸਤਰ ਪਹਿਨ ਕੇ ਕੋਈ ਸੰਤ ਕਿਵੇਂ ਹੋ ਸਕਦਾ ਹੈ ਤਾਂ ਗੁਰੂ ਜੀ ਨੇ, "ਫ਼ਕੀਰ ਜੀ! ਬਾਤਨ ਫ਼ਕੀਰੀ, ਜ਼ਾਹਿਰ ਅਮੀਰੀ, ਸ਼ਸਤਰ ਗਰੀਬ ਕੀ ਰੱਖਿਆ ਤੇ ਜਰਵਾਣੇ ਦੀ ਭੱਖਿਆ ਕੇ ਲੀਏ। ਗੁਰੂ ਬਾਬਾ ਨਾਨਕ ਨੇ ਸੰਸਾਰ ਤੋ ਨਹੀਂ ਤਿਆਗਾ ਥਾ, ਮਾਇਆ ਤਿਆਗੀ ਥੀ।" ਬਚਨ ਕਰ ਕੇ ਉਸ ਦੇ ਸੰਦੇਹ ਨੂੰ ਦੂਰ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਜੀਵਨ ਕਾਲ ਵਿਚ ਚਾਰ ਵੱਡੀਆਂ ਲੜਾਈਆਂ ਲੜੀਆਂ। ਜਿਨ੍ਹਾਂ ਵਿੱਚੋਂ ਪਹਿਲੀ ਲੜਾਈ ਅੰਮ੍ਰਿਤਸਰ, ਦੂਸਰੀ ਹਰਿਗੋਬਿੰਦਪੁਰ ਸਾਹਿਬ, ਤੀਸਰੀ ਨਥਾਣਾ ਅਤੇ ਚੌਥੀ ਲੜਾਈ ਕਰਤਾਰਪੁਰ ਵਿਖੇ ਲੜੀ। ਆਪ ਜੀ ਆਪਣੇ ਜੀਵਨ ਕਾਲ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਦੌਰਾਨ ਜਿਸ-ਜਿਸ ਅਸਥਾਨ 'ਤੇ ਗਏ, ਸੰਗਤਾਂ ਨੇ ਆਪ ਜੀ ਦੀ ਯਾਦ ਨੂੰ ਸਦੀਵੀ ਬਣਾਈ ਰੱਖਣ ਲਈ ਉੱਥੇ-ਉੱਥੇ ਯਾਦਗਰੀ ਅਸਥਾਨਾਂ ਦੀ ਸਥਾਪਨਾ ਕਰ ਦਿੱਤੀ। ਆਓ ਉਨ੍ਹਾਂ ਅਸਥਾਨਾਂ ਬਾਰੇ ਜਾਣੀਏ:

## ਸ੍ਰੀ ਅੰਮ੍ਰਿਤਸਰ

**੧. ਗੁਰਦੁਆਰਾ ਸਾਹਿਬ ਗੁਰੂ ਕੀ ਵਡਾਲੀ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ੧੪ ਜੂਨ ੧੫੯੫ ਈ. ਨੂੰ ਪਿੰਡ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਗੁਰੂ ਜੀ ਦੇ ਜਨਮ ਸਥਾਨ ਤੇ ਇਕ ਸ਼ਾਨਦਾਰ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ, ਜਿਸ ਨੂੰ ਗੁਰਦੁਆਰਾ ਸਾਹਿਬ ਗੁਰੂ ਕੀ ਵਡਾਲੀ ਕਿਹਾ ਜਾਂਦਾ ਹੈ।

**੨. ਗੁਰਦੁਆਰਾ ਦਮਦਮਾ ਸਾਹਿਬ, ਗੁਰੂ ਕੀ ਵਡਾਲੀ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਦਮਦਮਾ ਸਾਹਿਬ ਅੰਮ੍ਰਿਤਸਰ ਦੇ ਪਿੰਡ ਗੁਰੂ ਕੀ ਵਡਾਲੀ ਦੇ ਨਜ਼ਦੀਕ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਜੀ ਨੇ ਸੂਰ ਦੇ ਸ਼ਿਕਾਰ ਤੋਂ ਬਾਅਦ ਆਪਣਾ ਕਮਰਕੱਸਾ ਖੋਲ੍ਹ ਕੇ ਕੁਝ ਸਮਾਂ ਅਰਾਮ ਕੀਤਾ ਸੀ।

**੩. ਸ੍ਰੀ ਅਕਾਲ ਤਖ਼ਤ ਸਾਹਿਬ:** ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਸਿੱਖਾਂ ਦਾ ਪਹਿਲਾ ਤਖ਼ਤ ਹੈ ਜਿਸ ਦੀ ਨੀਂਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਰੱਖੀ ਸੀ। ਉਨ੍ਹਾਂ ਨੇ ਇਸ ਦੇ ਨਿਰਮਾਣ ਲਈ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨੂੰ ਨਿਯੁਕਤ ਕੀਤਾ। ਇੱਥੋਂ ਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਪਹਿਲਾ ਹੁਕਮਨਾਮਾ ਜਾਰੀ ਕੀਤਾ ਸੀ। ਅੱਜ ਵੀ ਸਮੇਂ-ਸਮੇਂ ਸਿੱਖ ਪੰਥ ਨੂੰ ਅਗਵਾਈ ਦੇਣ ਲਈ ਇੱਥੋਂ 'ਹੁਕਮਨਾਮੇ' ਜਾਰੀ ਹੁੰਦੇ ਹਨ।

**੪. ਗੁਰਦੁਆਰਾ ਕੌਲਸਰ ਸਾਹਿਬ:** ਗੁਰਦੁਆਰਾ ਕੌਲਸਰ ਸਾਹਿਬ, ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਦੇ ਨਾਲ ਹੀ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਇਹ ਅਸਥਾਨ ਲਾਹੌਰ ਦੇ ਸ਼ਾਹੀ ਕਾਜ਼ੀ ਰੁਸਤਮ ਖਾਂ ਦੀ ਪੁੱਤਰੀ ਬੀਬੀ ਕੌਲਾਂ ਦੀ ਰਿਹਾਇਸ਼ਗਾਹ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇੱਥੇ ਸਰੋਵਰ ਦਾ ਨਿਰਮਾਣ ਕਰਵਾਇਆ ਅਤੇ ਇਸ ਸਰੋਵਰ ਦਾ ਨਾਂ ਬੀਬੀ ਕੌਲਾਂ ਦੇ ਨਾਂ 'ਤੇ ਕੌਲਸਰ ਰੱਖਿਆ।

**੫. ਗੁਰਦੁਆਰਾ ਬਿਬੇਕਸਰ ਸਾਹਿਬ:** ਗੁਰਦੁਆਰਾ ਬਿਬੇਕਸਰ ਸਾਹਿਬ, ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਬਿਲਕੁਲ ਸਾਹਮਣੇ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਸੰਗਤਾਂ ਦੀ ਸਹੂਲਤ ਵਾਸਤੇ ਬਹੁਤ ਵੱਡਾ ਸਰੋਵਰ ਤਿਆਰ ਕਰਾਇਆ। ਇਸ ਅਸਥਾਨ 'ਤੇ ਸਿੱਖ ਜੰਗਜੂ ਯੋਧੇ ਰੋਜ਼ਾਨਾ ਸ਼ਸਤਰ ਵਿੱਦਿਆ ਦਾ ਅਭਿਆਸ ਕਰਦੇ ਸਨ ਅਤੇ ਗੁਰੂ ਜੀ ਸਿੱਖਾਂ ਦੀਆਂ ਜੰਗੀ ਮਸ਼ਕਾ ਦੇਖਣ ਤੋਂ ਬਾਅਦ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕਰਦੇ ਸਨ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ

ਇਕਾਂਤ ਥਾਂ 'ਤੇ ਬੈਠ ਕੇ ਸਿੱਖਾਂ ਨੂੰ ਬਿਬੇਕ ਦਾ ਉਪਦੇਸ਼ ਦਿਆ ਕਰਦੇ ਸਨ। ਇਸ ਕਰਕੇ ਇਸ ਸਰੋਵਰ ਦਾ ਨਾਂ ਬਿਬੇਕਸਰ ਪੈ ਗਿਆ। ਗੁਰਦੁਆਰਾ ਸਾਹਿਬ ਵਿਚ ਕਰੀਰ ਦਾ ਉਹ ਯਾਦਗਰੀ ਦਰੱਖਤ ਅੱਜ ਵੀ ਮੌਜੂਦ ਹੈ ਜਿਸ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣਾ ਘੋੜਾ ਬੰਨਿਆ ਕਰਦੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਆ ਰਹੀ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗੁਰਤਾਗੱਦੀ ਦਿਵਸ ਇਸ ਸਥਾਨ 'ਤੇ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ।

**੬. ਗੁਰਦੁਆਰਾ ਸਾਹਿਬ ਕਿਲ੍ਹਾ ਲੋਹਗੜ੍ਹ:** ਗੁਰਦੁਆਰਾ ਸਾਹਿਬ ਕਿਲ੍ਹਾ ਲੋਹਗੜ੍ਹ ਸਿੱਖ ਧਰਮ ਦਾ ਪਹਿਲਾ ਕਿਲ੍ਹਾ ਹੈ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਸੁਰੱਖਿਆ ਵਾਸਤੇ ਬਣਾਇਆ ਸੀ। ਗੁਰੂ ਸਾਹਿਬ ਨੇ ਆਪਣੇ ਜੀਵਨ ਕਾਲ ਵਿਚ ਮੁਗਲਾਂ ਨਾਲ ਕੁੱਲ ਚਾਰ ਲੜਾਈਆਂ ਲੜੀਆਂ, ਜਿਨ੍ਹਾਂ ਵਿੱਚੋਂ ਪਹਿਲੀ ਲੜਾਈ ਇਸੇ ਥਾਂ ਲੜੀ ਗਈ, ਜਿਸ ਵਿਚ ਗੁਰੂ ਸਾਹਿਬ ਦੀ ਜਿੱਤ ਹੋਈ। ਇੱਥੇ ਗੁਰੂ ਸਾਹਿਬ ਨੇ ਜਿਸ ਬੇਰੀ ਦੇ ਦਰੱਖਤ ਵਿਚ ਬਾਰੂਦ ਭਰ ਕੇ ਉਸ ਨੂੰ ਤੋਪ ਵਾਂਗ ਚਲਾਇਆ ਸੀ, ਉਹ ਅਜੇ ਤੱਕ ਇਸ ਥਾਂ ਸੁਰੱਖਿਅਤ ਰੱਖੀ ਗਈ ਹੈ। ਇੱਥੇ ਗੁਰੂ ਸਾਹਿਬ ਦੀ ਯਾਦਗਰ ਦੋ 'ਸ੍ਰੀ ਸਾਹਿਬ' ਅਤੇ ਇਕ ਪੁਰਾਤਨ ਖੂਹ ਵੀ ਮੌਜੂਦ ਹੈ। ਅੱਜਕਲ੍ਹ ਇਹ ਗੁਰਦੁਆਰਾ ਸਾਹਿਬ ਸੰਘਣੀ ਅਬਾਦੀ ਵਿਚ ਘਿਰਿਆ ਹੋਇਆ ਹੈ।

**੭. ਗੁਰਦੁਆਰਾ ਗੁਰੂ ਕੇ ਮਹਿਲ:** ਗੁਰਦੁਆਰਾ ਗੁਰੂ ਕੇ ਮਹਿਲ, ਸ੍ਰੀ ਅੰਮ੍ਰਿਤਸਰ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬਾਨ ਆਪਣੀ ਰਿਹਾਇਸ਼ ਰੱਖਿਆ ਕਰਦੇ ਸਨ। ਗੁਰਦੁਆਰਾ 'ਗੁਰੂ ਕੇ ਮਹਿਲ', ਚੌਂਕ ਪਾਸੀਆਂ ਵਿਚ ਹੈ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਜ਼ਦੀਕ 'ਗੁਰੂ ਬਾਜ਼ਾਰ' ਵਿੱਚੋਂ ਲੰਘ ਕੇ ਆਉਂਦਾ ਹੈ। ਅਸਲ ਵਿਚ ਇਹ ਇਕ ਛੋਟੀ ਜਿਹੀ ਕਾਨਿਆਂ ਦੀ ਛਪਰੀ ਸ੍ਰੀ ਗੁਰੂ ਰਾਮਦਾਸ ਜੀ ਨੇ ੧੫੭੩ ਈ: ਵਿਚ ਆਪ ਬਣਾਈ ਸੀ ਜਿਸ ਨੂੰ ਬਾਅਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੱਡੀ ਅਤੇ ਖ਼ੂਬਸੂਰਤ ਇਮਾਰਤ ਵਿਚ ਤਬਦੀਲ ਕਰ ਦਿੱਤਾ। ਇਸੇ ਇਮਾਰਤ ਨੂੰ ਹੀ ਅੱਜਕਲ੍ਹ 'ਗੁਰਦੁਆਰਾ ਗੁਰੂ ਕੇ ਮਹਿਲ' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਇਸ ਅਸਥਾਨ 'ਤੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪ੍ਰਕਾਸ਼ ਹੋਇਆ ਸੀ, ਇਸ ਲਈ ਉਨ੍ਹਾਂ ਦਾ ਪ੍ਰਕਾਸ਼ ਦਿਵਸ ਇਸ ਅਸਥਾਨ 'ਤੇ ਵਿਸ਼ੇਸ਼ ਰੂਪ 'ਚ ਅਤੇ ਸਲਾਨਾ ਜੋੜ ਮੇਲੇ ਦੇ ਰੂਪ ਵਿਚ ਮਨਾਇਆ ਜਾਂਦਾ ਹੈ ਅਤੇ ਇਸ ਗੁਰਦੁਆਰਾ ਸਾਹਿਬ ਨੂੰ ਅੱਜਕਲ੍ਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜਨਮ ਅਸਥਾਨ ਕਰਕੇ ਵੀ ਜਾਣਿਆ ਜਾਂਦਾ ਹੈ। ਇਸੇ ਇਤਿਹਾਸਿਕ ਅਸਥਾਨ 'ਤੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਵਿਆਹ ਹੋਇਆ ਸੀ ਅਤੇ ਉਨ੍ਹਾਂ ਦੇ ਪੰਜ ਸਪੁੱਤਰ ਅਤੇ ਇਕ ਸਪੁੱਤਰੀ ਦਾ ਜਨਮ ਵੀ ਇਸੇ ਥਾਂ 'ਤੇ

ਹੀ ਹੋਇਆ ਸੀ। ਇਸ ਅਸਥਾਨ ਦੀ ਨੌਂ-ਮੰਜ਼ਲਾ ਇਮਾਰਤ ਦੀ ਉਸਾਰੀ ਕਾਰ-ਸੇਵਾ ਰਾਹੀਂ ਕਰਵਾਈ ਗਈ ਹੈ ਅਤੇ ਗੁਰਦੁਆਰਾ ਸਾਹਿਬ ਨੂੰ ਸੁੰਦਰ ਬਣਾਉਣ ਦੀ ਸੇਵਾ ਅਜੇ ਜਾਰੀ ਹੈ। ਗੁਰਦੁਆਰਾ ਸਾਹਿਬ ਦੇ ਗੁੰਬਦ ਦੇ ਸੋਨੇ ਦੇ ਕਲਸ਼ ਦੂਰੋਂ ਹੀ ਨਜ਼ਰ ਆਉਂਦੇ ਹਨ।

**੮. ਗੁਰਦੁਆਰਾ ਸਾਹਿਬ ਚੁਰਸਤੀ ਅਟਾਰੀ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਇਤਿਹਾਸਿਕ ਗੁਰਦੁਆਰਾ ਸਾਹਿਬ ਚੁਰਸਤੀ ਅਟਾਰੀ ਗੁਰੂ ਬਜ਼ਾਰ ਦੇ ਅਖੀਰ ’ਤੇ ਸੁਸ਼ੋਭਿਤ ਹੈ। ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਹੋਣ ਉਪਰੰਤ ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਅੰਮ੍ਰਿਤਸਰ ਪਹੁੰਚੇ ਤਾਂ ਉਨ੍ਹਾਂ ਨੇ ਇਸ ਅਸਥਾਨ ’ਤੇ ਅਰਾਮ ਕੀਤਾ ਸੀ। ਇੱਥੇ ਗੁਰੂ ਸਾਹਿਬ ਸੰਗਤਾਂ ਨੂੰ ਦਰਸ਼ਨ ਦੇਣ ਵਾਸਤੇ ਇਕ ਥੜ੍ਹੇ ਉੱਪਰ ਬੈਠਦੇ ਸਨ। ਚਾਰੇ ਪਾਸੇ ਬਜ਼ਾਰਾਂ ਦੇ ਰਸਤੇ ਹੋਣ ਕਾਰਨ, ਇਸ ਦਾ ਨਾਮ ‘ਚੁਰਸਤੀ ਅਟਾਰੀ’ ਪ੍ਰਸਿੱਧ ਹੋ ਗਿਆ।

**੯. ਗੁਰਦੁਆਰਾ ਪਿੱਪਲੀ ਸਾਹਿਬ:** ਗੁਰਦੁਆਰਾ ਪਿੱਪਲੀ ਸਾਹਿਬ ਰੇਲਵੇ ਸਟੇਸ਼ਨ ਸ੍ਰੀ ਅੰਮ੍ਰਿਤਸਰ ਤੋਂ ਅਟਾਰੀ ਸਰਹੱਦ ਵੱਲ ਜਾਂਦੀ ਸੜਕ ’ਤੇ ਪੁਤਲੀਘਰ ਚੌਂਕ ਤੋਂ ਅਬਾਦੀ ਇਸਲਾਮਾਬਾਦ ਵਾਲੇ ਬਜ਼ਾਰ ਦੇ ਵਿਚਕਾਰ ਸ੍ਰੀ ਅੰਮ੍ਰਿਤਸਰ ਦੇ ਮਸ਼ਹੂਰ ਖਾਲਸਾ ਕਾਲਜ ਦੇ ਨਜ਼ਦੀਕ ਸੁਸ਼ੋਭਿਤ ਹੈ। ਇੱਥੇ ਇਕ ਖੂਹ ਵੀ ਹੈ। ਇੱਥੇ ਪਹਿਲਾਂ ਪਿੱਪਲ ਦੇ ਬਹੁਤ ਦਰੱਖਤ ਹੁੰਦੇ ਸਨ ਅਤੇ ਪਿੱਪਲ ਦਾ ਇਕ ਵੱਡਾ ਦਰੱਖਤ ਅੱਜ ਵੀ ਮੌਜੂਦ ਹੈ ਜਿਸ ਕਾਰਨ ਗੁਰਦੁਆਰੇ ਦਾ ਨਾਂ ‘ਪਿੱਪਲੀ ਸਾਹਿਬ’ ਪੈ ਗਿਆ। ਇਤਿਹਾਸਿਕ ਸਰੋਤਾਂ ਅਨੁਸਾਰ ਮੁਗਲਾਂ ਨਾਲ ਆਪਣੀ ਪਹਿਲੀ ਲੜਾਈ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇੱਥੇ ਆਪਣੇ ਪਵਿੱਤਰ ਚਰਨ ਪਾਏ ਸਨ।

**੧੦. ਗੁਰਦੁਆਰਾ ਬੁੰਗਾ ਸਾਹਿਬ ਪਾਤਸ਼ਾਹੀ ਛੇਵੀਂ ਸਠਿਆਲਾ:** ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸਠਿਆਲਾ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਬੁੰਗਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਹ ਪਿੰਡ ਬਟਾਲਾ-ਜਲੰਧਰ ਸੜਕ ’ਤੇ ਅਬਾਦ ਹੈ ਅਤੇ ਰੇਲਵੇ ਸਟੇਸ਼ਨ ਬਿਆਸ ਇੱਥੋਂ ੮ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਹੈ। ਇਸ ਨਗਰ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ-ਛੋਹ ਵੀ ਪ੍ਰਾਪਤ ਹੈ।

**੧੧. ਗੁਰਦੁਆਰਾ ਸਾਹਿਬ ਗੁਰੂਸਰ ਸਤਲਾਣੀ:** ਗੁਰਦੁਆਰਾ ਸਤਲਾਣੀ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਪਿੰਡ ਹੁਸ਼ਿਆਰ ਨਗਰ ਵਿਖੇ ਰੇਲਵੇ ਸਟੇਸ਼ਨ ਸਤਲਾਣੀ ਤੋਂ ਡੇਢ ਕਿਲੋਮੀਟਰ ਦੀ ਦੂਰੀ ’ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਗੁਰੂ ਸਾਹਿਬ ਲਾਹੌਰ ਤੋਂ ਸ੍ਰੀ ਅੰਮ੍ਰਿਤਸਰ ਜਾਣ ਸਮੇਂ ਇੱਥੇ ਇਕ ਕੱਚੇ ਤਲਾਅ ਕੋਲ ਰੁਕੇ ਸਨ ਜੋ

ਅੱਜਕਲ੍ਹ ਸੁੰਦਰ ਸਰੋਵਰ ਦੇ ਰੂਪ ਵਿਚ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ।

**੧੨. ਗੁਰਦੁਆਰਾ ਅਟਾਰੀ ਸਾਹਿਬ ਪਾਤਸ਼ਾਹੀ ਛੇਵੀ :** ਗੁਰਦੁਆਰਾ ਅਟਾਰੀ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਪਿੰਡ ਸੁਲਤਾਨਵਿੰਡ ਦੇ ਨਜ਼ਦੀਕ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਵਿਆਹ ਸਮੇਂ ਸ੍ਰੀ ਅੰਮ੍ਰਿਤਸਰ ਤੋਂ ਡੱਲਾ ਜਾਣ ਸਮੇਂ ਰਸਤੇ ਵਿਚ ਇੱਥੇ ਠਹਿਰੇ ਸਨ। ਗੁਰਦੁਆਰਾ ਅਟਾਰੀ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਹੈ।

**੧੩. ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਛੇਵੀਂ, ਖਹਿਰਾ :** ਗੁਰਦੁਆਰਾ ਬਾਉਲੀ ਸਾਹਿਬ ਪਾਤਸ਼ਾਹੀ ਛੇਵੀਂ, ਸ੍ਰੀ ਅੰਮ੍ਰਿਤਸਰ ਵਿਖੇ ਸਤਲਾਣੀ ਦੇ ਨਜ਼ਦੀਕ ਪਿੰਡ ਖਹਿਰਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**੧੪. ਗੁਰਦੁਆਰਾ ਸਾਹਿਬ ਗੁਰੂਪਲਾਹ ਪਾਤਸ਼ਾਹੀ ਛੇਵੀਂ ਖੈਰਾਬਾਦ:** ਗੁਰਦੁਆਰਾ ਸਾਹਿਬ ਗੁਰੂਪਲਾਹ ਪਾਤਸ਼ਾਹੀ ਛੇਵੀਂ ਸ੍ਰੀ ਅੰਮ੍ਰਿਤਸਰ ਦੇ ਪਿੰਡ ਖੈਰਾਬਾਦ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਖੇਡਦੇ ਸਮੇਂ ਇੱਥੇ ਇਕ ਪਲਾਹ ਦੇ ਦਰੱਖਤ ਹੇਠਾਂ ਬੈਠੇ ਸਨ।

**੧੫. ਗੁਰਦੁਆਰਾ ਬੁੰਗਾ ਸਾਹਿਬ ਝੰਡਾ ਰਾਮਦਾਸ :** ਇਤਿਹਾਸਿਕ ਗੁਰਦੁਆਰਾ ਬੁੰਗਾ ਸਾਹਿਬ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਪਿੰਡ ਝੰਡਾ ਰਾਮਦਾਸ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਪਵਿੱਤਰ ਯਾਦ ਵਜੋਂ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਬਾਬਾ ਬੁੱਢਾ ਜੀ ਦੇ ਅੰਤਿਮ ਸਮੇਂ ਉਨ੍ਹਾਂ ਨੂੰ ਮਿਲਣ ਲਈ ਆਏ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇੱਥੇ ਬਿਰਾਜੇ ਸਨ।

**੧੬. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਢੰਡ:** ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਛੇਹਰਟਾ-ਝਬਾਲ ਰੋਡ 'ਤੇ ਸਥਿਤ ਪਿੰਡ ਢੰਡ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਆਪਣੇ ਇਕ ਬਜ਼ੁਰਗ ਪ੍ਰੇਮੀ ਭਾਈ ਲੰਗਾਹ ਦੀ ਗੁਰੂ-ਦਰਸ਼ਨਾਂ ਦੀ ਤਾਂਘ ਪੂਰੀ ਕਰਨ ਲਈ ਪਧਾਰੇ ਸਨ।

**੧੭. ਗੁਰਦੁਆਰਾ ਮਿੱਠਾਸਰ ਸਾਹਿਬ ਪਾਤਸ਼ਾਹੀ ਛੇਵੀਂ (ਨੇਸ਼ਟਾ):** ਇਤਿਹਾਸਿਕ ਗੁਰਦੁਆਰਾ ਮਿੱਠਾਸਰ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਅੰਮ੍ਰਿਤਸਰ ਦੇ ਪਿੰਡ ਨੇਸ਼ਟਾ ਜੋ ਤਰਨਤਾਰਨ-ਅਟਾਰੀ ਸੜਕ 'ਤੇ ਰੇਲਵੇ ਸਟੇਸ਼ਨ ਅਟਾਰੀ ਤੋਂ ਦੋ

ਕਿਲੋਮੀਟਰ ਦੂਰ ਸਥਿਤ ਹੈ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਖੂਹ ਅੱਜ ਵੀ ਮੌਜੂਦ ਹੈ।

**੧੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਬੁਤਾਲਾ:** ਇਤਿਹਾਸਿਕ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਬਾਬਾ ਬਕਾਲਾ ਦੇ ਪਿੰਡ ਬੁਤਾਲਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਮਾਈ ਸੰਤੀ ਅਤੇ ਉਸ ਦੇ ਪੁੱਤਰ ਭਾਈ ਪੱਲਾ ਦੇ ਗ੍ਰਿਹਿ ਵਿਖੇ ਬਿਰਾਜੇ ਸਨ। ਆਪ ਜੀ ਦੀ ਪਵਿੱਤਰ ਆਮਦ ਨੂੰ ਸਦੀਵੀ ਬਣਾਈ ਰੱਖਣ ਲਈ ਭਾਈ ਪੱਲਾ ਦੇ ਵਾਰਸਾਂ ਨੇ ਇਸਾ ਜਗ੍ਹਾ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਕਰ ਦਿੱਤਾ।

**੧੯. ਗੁਰਦੁਆਰਾ ਪਲਾਹ ਸਾਹਿਬ, ਗੁੰਮਟਾਲਾ:** ਗੁਰਦੁਆਰਾ ਪਲਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸ੍ਰੀ ਅੰਮ੍ਰਿਤਸਰ-ਅਜਨਾਲਾ ਸੜਕ ਉੱਤੇ ਕਸਬਾ ਗੁੰਮਟਾਲਾ ਦੇ ਨਜ਼ਦੀਕ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਸ਼ਿਕਾਰ ਖੇਡਦੇ ਸਮੇਂ ਇੱਥੇ ਗੁਰੂ ਸਾਹਿਬ ਇਕ ਪਲਾਹ ਦੇ ਦਰੱਖਤ ਥੱਲੇ ਅਰਾਮ ਕਰਨ ਲਈ ਰੁਕੇ ਸਨ।

## ਤਰਨਤਾਰਨ

**੧. ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਗੱਗੋਬੂਹਾ:** ਇਤਿਹਾਸਿਕ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਤਰਨਤਾਰਨ ਦੇ ਪਿੰਡ ਗੱਗੋਬੂਹਾ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਗੁਰੂ ਸਾਹਿਬ ਸ਼ਿਕਾਰ ਖੇਡਦੇ ਹੋਏ ਇਕ ਵਾਰ ਇੱਥੇ ਪਧਾਰੇ ਸਨ ਅਤੇ ਇੱਥੇ ਉਹ ਇਕ ਪਿੱਪਲ ਦੇ ਦਰੱਖਤ ਹੇਠਾਂ ਬਿਰਾਜੇ ਸਨ।

**੨. ਗੁਰਦੁਆਰਾ ਸਾਹਿਬ ਅਗਾੜੀ ਪਿਛਾੜੀ, ਜੀਉਬਾਲਾ:** ਪੰਜਾਬ ਦੇ ਜ਼ਿਲ੍ਹਾ ਤਰਨਤਾਰਨ ਦਾ ਪਿੰਡ ਜੀਉਬਾਲਾ ਜੋ ਤਰਨਤਾਰਨ ਭੁੱਚਰ ਸੜਕ 'ਤੇ ਸਥਿਤ ਹੈ, ਤੋਂ ਡੇਢ ਕੁ ਕਿਲੋਮੀਟਰ ਦੀ ਦੂਰੀ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਨਿਸ਼ਾਨੀ ਵਜੋਂ ਇਤਿਹਾਸਿਕ ਗੁਰਦੁਆਰਾ ਸਾਹਿਬ ਅਗਾੜੀ ਪਿਛਾੜੀ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਜਿਹੜੇ ਕਰੀਰ ਦੇ ਦਰੱਖਤ ਨਾਲ ਗੁਰੂ ਸਾਹਿਬ ਨੇ ਆਪਣਾ ਘੋੜਾ ਬੰਨ੍ਹਿਆ ਸੀ, ਉਹ ਅੱਜ ਵੀ ਮੌਜੂਦ ਹੈ।

**੩. ਗੁਰਦੁਆਰਾ ਸਾਹਿਬ ਮਾਣਕ ਚੌਕ, ਝਬਾਲ:** ਤਰਨਤਾਰਨ ਦੇ ਝਬਾਲ ਕਲਾਂ ਦੇ ਮਾਣਕ ਚੌਂਕ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਪਵਿੱਤਰ ਯਾਦ ਵਜੋਂ ਇਤਿਹਾਸਿਕ ਗੁਰਦੁਆਰਾ ਸੁਸ਼ੋਭਿਤ ਹੈ, ਜੋ ਗੁਰਦੁਆਰਾ ਸਾਹਿਬ ਮਾਣਕ ਚੌਂਕ ਦੇ ਨਾਮ ਨਾਲ ਪ੍ਰਸਿੱਧ ਹੈ। ਇਤਿਹਾਸਿਕ ਸਰੋਤ ਦੱਸਦੇ ਹਨ ਕਿ ਇੱਥੇ ਸ੍ਰੀ ਗੁਰੂ

ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਬੀਬੀ ਵੀਰੋ ਦਾ ਵਿਆਹ ਹੋਇਆ ਸੀ। ਗੁਰਦੁਆਰਾ ਸਾਹਿਬ ਦਾ ਨਾਂ ਬੀਬੀ ਵੀਰੋ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਇਸੇ ਗੁਰਦੁਆਰਾ ਸਾਹਿਬ ਦੇ ਕੰਪਲੈਕਸ ਵਿਚ ਹੀ ਮਾਤਾ ਭਾਗੋ ਜੀ ਦੀ ਯਾਦ ਵਿਚ 'ਗੁਰਦੁਆਰਾ ਸਾਹਿਬ ਭਾਈ ਭਾਗੋ' ਵੀ ਸੁਸ਼ੋਭਿਤ ਹੈ।

## ਗੁਰਦਾਸਪੁਰ

**੧. ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ, ਉਦੋਕੇ :** ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਉਦੋਕੇ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤ ਦੱਸਦੇ ਹਨ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਵਿਆਹ ਸਮੇਂ ਬਟਾਲੇ ਨੂੰ ਜਾਣ ਸਮੇਂ ਇੱਥੇ ਰੁਕੇ ਸਨ।

**੨. ਗੁਰਦੁਆਰਾ ਸਾਹਿਬ ਘੁਮਾਣ:** ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਡੇਹਰਾ ਸਾਹਿਬ ਸੁਸ਼ੋਭਿਤ ਹੈ। ਭਗਤ ਨਾਮਦੇਵ ਜੀ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਨੇ ਵੀ ਕਾਫੀ ਸਮਾਂ ਇਸ ਪਿੰਡ ਵਿਚ ਗੁਜ਼ਾਰਿਆ ਹੈ।

**੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਘੋੜੇਵਾਹ:**ਇਤਿਹਾਸਿਕ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਗੁਰਦਾਸਪੁਰ ਦੇ ਪਿੰਡ ਘੋੜੇਵਾਹ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ।

**੪. ਗੁਰਦੁਆਰਾ ਦਮਦਮਾ ਸਾਹਿਬ, ਸ੍ਰੀ ਹਰਿਗੋਬਿੰਦਪੁਰ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਨੂੰ ਸਦੀਵੀ ਬਣਾਉਂਦਾ ਹੋਇਆ ਇਤਿਹਾਸਿਕ ਗੁਰਦੁਆਰਾ ਦਮਦਮਾ ਸਾਹਿਬ, ਗੁਰਦਾਸਪੁਰ ਦੇ ਪਿੰਡ ਸ੍ਰੀ ਹਰਿਗੋਬਿੰਦਪੁਰ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸਰੋਤਾਂ ਅਨੁਸਾਰ ਗੁਰੂ ਜੀ ਰੋਹੀਲੇ ਦੀ ਜੰਗ ਮਗਰੋਂ ਇਸ ਅਸਥਾਨ 'ਤੇ ਪਧਾਰੇ ਸਨ।

**੫. ਗੁਰਦੁਆਰਾ ਬਾਰਠ ਸਾਹਿਬ:** ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਬਾਰਠ ਵਿਚ ਬਾਬਾ ਸ੍ਰੀ ਚੰਦ ਜੀ ਦੇ ਤਪ ਅਸਥਾਨ ਦੇ ਨਜ਼ਦੀਕ ਹੀ ਉਹ ਬਾਗ ਹੈ ਜਿਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਸ੍ਰੀ ਚੰਦ ਜੀ ਨੂੰ ਗੁਰੂ ਨਾਨਕ ਪਾਤਸ਼ਹ ਦੇ ਵੱਡੇ ਸਪੁੱਤਰ ਹੋਣ ਕਰਕੇ ਹਾਰਦਿਕ ਸਨਮਾਨ ਦੇਣ ਹਿਤ ਮਿਲਣ ਲਈ ਆਉਣ ਸਮੇਂ ਠਹਿਰੇ ਸਨ। ਬਾਬਾ ਸ੍ਰੀ ਚੰਦ ਜੀ ਨੇ ਆਪ ਜੀ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਗੱਦੀਨਸ਼ੀਨ ਬਣਾ ਕੇ ਉਦਾਸੀ ਸੰਪਰਦਾ ਦਾ ਮੁਖੀ ਥਾਪਿਆ ਸੀ।

***ਚਲਦਾ...***

■

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੨੩*

# ਬੀਬੀ ਜਗੀਰ ਕੌਰ ਜੀ ਬੇਗੋਵਾਲ

*-ਸ. ਰੂਪ ਸਿੰਘ**

ਸਫ਼ਲ ਅਧਿਆਪਕ, ਧਾਰਮਿਕ, ਰਾਜਨੀਤਿਕ ਆਗੂ, ਪ੍ਰਬੁੱਧ ਪ੍ਰਬੰਧਕ ਤੇ ਵਕਤਾ, ਸਾਬਕਾ ਕੈਬਨਿਟ ਮੰਤਰੀ, ਤਿੰਨ ਵਾਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਰਵਉੱਚ ਅਹੁਦੇ, ਪ੍ਰਧਾਨ ਦੀ ਪਦਵੀ 'ਤੇ ਸੁਸ਼ੋਭਿਤ ਰਹੇ ਬੀਬੀ ਜਗੀਰ ਕੌਰ ਜੀ ਦਾ ਜਨਮ ੧੫ ਅਕਤੂਬਰ, ੧੯੫੪ ਨੂੰ ਸ. ਗਿਰਧਾਰਾ ਸਿੰਘ ਜੀ ਤੇ ਮਾਤਾ ਪ੍ਰਸਿੰਨ ਕੌਰ ਜੀ ਦੇ ਘਰ ਪਿੰਡ ਭਟਨੂਰਾ ਜ਼ਿਲ੍ਹਾ ਜਲੰਧਰ 'ਚ ਹੋਇਆ। ਇਨ੍ਹਾਂ ਦੇ ਤਿੰਨ ਭਰਾ ਤੇ ਪੰਜ ਭੈਣਾਂ ਹਨ। ੧੯੭੧ ਈ: 'ਚ ਬੀਬੀ ਜੀ ਨੇ ਮੈਟ੍ਰਿਕ ਦਾ ਇਮਤਿਹਾਨ ਸਰਕਾਰੀ ਹਾਈ ਸਕੂਲ ਭੁਲੱਥ ਤੋਂ ਪਾਸ ਕੀਤਾ। ਬੀ. ਐਸ. ਸੀ. (ਗਣਿਤ) ਗੌਰਮਿੰਟ ਕਾਲਜ ਚੰਡੀਗੜ੍ਹ ਤੋਂ ਅਤੇ ੧੯੭੯ ਈ: ਵਿਚ ਬੀ.ਐਡ. ਮਿੰਟਗੁਮਰੀ ਕਾਲਜ ਜਲੰਧਰ ਤੋਂ ਕਰ ਕੇ ਸਰਕਾਰੀ ਸਕੂਲ ਬੇਗੋਵਾਲ 'ਚ ਗਣਿਤ ਦੀ ਅਧਿਆਪਕਾ ਨਿਯੁਕਤ ਹੋਏ। ੧੯੮੦ ਈ: ਵਿਚ ਇਨ੍ਹਾਂ ਦਾ ਅਨੰਦ ਕਾਰਜ ਸ. ਚਰਨਜੀਤ ਸਿੰਘ ਜੀ ਸਪੁੱਤਰ ਬਾਵਾ ਹਰਨਾਮ ਸਿੰਘ ਜੀ (ਮੁਖੀ ਡੇਰਾ ਸੰਤ ਬਾਬਾ ਪ੍ਰੇਮ ਸਿੰਘ ਮੁਰਾਲੇ ਵਾਲੇ ਤੇ ਸਾਬਕਾ ਮੰਤਰੀ ਪੰਜਾਬ) ਨਾਲ ਬੇਗੋਵਾਲ ਵਿਖੇ ਹੋਇਆ। ਇਨ੍ਹਾਂ ਦੇ ਘਰ ਦੋ ਸਪੁੱਤਰੀਆਂ ਨੇ ਜਨਮ ਲਿਆ। ੧੯੮੨ ਈ: ਵਿਚ ਸ. ਚਰਨਜੀਤ ਸਿੰਘ ਜੀ ਅਕਾਲ ਚਲਾਣਾ ਕਰ ਗਏ। ਬੀਬੀ ਜੀ ਦੀ ਇਕ ਲੜਕੀ ਹਰਪ੍ਰੀਤ ਕੌਰ ਦੀ ਅਚਨਚੇਤ ਮੌਤ ਹੋ ਗਈ ਅਤੇ ਦੂਸਰੀ ਲੜਕੀ ਰਜਨੀਤ ਕੌਰ ਦਾ ਅੰਨਦ ਕਾਰਜ ਸ. ਯੁਵਰਾਜ ਭੁਪਿੰਦਰ ਸਿੰਘ ਜੀ ਨਾਲ ਹੋਇਆ।

੧੯੮੭ ਈ: ਵਿਚ ਬੀਬੀ ਜਗੀਰ ਕੌਰ ਨੇ ਸਰਕਾਰੀ ਨੌਕਰੀ ਤੋਂ ਤਿਆਗ ਪੱਤਰ ਦੇ ਦਿੱਤਾ ਤੇ ਸੰਤ ਬਾਬਾ ਪ੍ਰੇਮ ਸਿੰਘ ਮੁਰਾਲੇ ਵਾਲਿਆਂ ਦੇ ਮੁੱਖ ਅਸਥਾਨ ਬੇਗੋਵਾਲ ਦੇ ਮੁੱਖ ਸੇਵਾਦਾਰ ਵਜੋਂ ਸੇਵਾ ਅਰੰਭ ਕਰ ਕੇ ਨਵਾਂ ਕੀਰਤੀਮਾਨ ਸਥਾਪਿਤ ਕੀਤਾ। ਇਹ ਪਹਿਲੀ ਇਸਤਰੀ ਸਨ ਜਿਨ੍ਹਾਂ ਨੂੰ ਕਿਸੇ ਨਿਰਮਲੇ ਸੰਪਰਦਾ ਦੇ ਮੁੱਖ ਅਸਥਾਨ ਦੀ ਮੁਖੀ ਹੋਣ ਦਾ ਮਾਣ ਪ੍ਰਾਪਤ ਹੋਇਆ। ਧਾਰਮਿਕ ਅਸਥਾਨ ਦੇ ਮੁਖੀ ਵਜੋਂ ਬੀਬੀ ਜਗੀਰ ਕੌਰ ਜੀ ਨੇ ਗੁਰਦੁਆਰਾ ਸਾਹਿਬ ਦੀ ਇਮਾਰਤ, ਲੰਗਰ ਹਾਲ ਤੇ ਸਕੂਲ ਦੀ ਇਮਾਰਤ ਦਾ ਨਵ-ਨਿਰਮਾਣ ਕਰਵਾਇਆ। ਧਾਰਮਿਕ, ਸਮਾਜਿਕ ਅਤੇ ਵਿੱਦਿਅਕ ਆਦਰਸ਼ਾਂ ਨੂੰ ਪੂਰਿਆਂ ਕਰਨ ਲਈ ਬੀਬੀ ਜਗੀਰ ਕੌਰ ਜੀ ਨੇ ਅਮਰੀਕਾ, ਜਰਮਨ, ਹਾਲੈਂਡ, ਇਟਲੀ, ਨਾਰਵੇ ਆਦਿ ਦੇਸ਼ਾਂ 'ਚ ਪ੍ਰਚਾਰ-ਦੌਰਾ ਕੀਤਾ। ੧੯੮੮ ਈ: 'ਚ ਆਏ ਭਿਆਨਕ ਹੜ੍ਹ ਸਮੇਂ ਬੇੜੀਆਂ 'ਚ ਸਵਾਰ ਹੋ, ਬੀਬੀ ਜਗੀਰ ਕੌਰ ਜੀ ਨੇ ਹੜ੍ਹ-ਪੀੜਤਾਂ

** ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਵਾਸਤੇ ਪਰਸ਼ਾਦੇ-ਪਾਣੀ, ਦਵਾਈਆਂ, ਕੱਪੜਿਆਂ ਆਦਿ ਰੋਜ਼ਾਨਾ ਲੋੜਾਂ ਦੀ ਪੂਰਤੀ ਕਰ, ਲੋਕ ਕਲਿਆਣ ਦੇ ਕਾਰਜਾਂ 'ਚ ਨਾਮਣਾ ਖੱਟਿਆ।ਬੀਬੀ ਜੀ ਨੇ ਧਾਰਮਿਕ ਅਸਥਾਨ ਦੇ ਮੁਖੀ ਵਜੋਂ ਵਿਚਰਦਿਆਂ ਕਥਾ-ਕੀਰਤਨ ਰਾਹੀਂ ਧਰਮ ਪ੍ਰਚਾਰ, ਵਿੱਦਿਆ ਪਾਸਾਰ ਤੇ ਸਮਾਜ ਸੁਧਾਰ ਦੇ ਕਾਰਜ ਅਰੰਭ ਕੀਤੇ। ਬੀਬੀ ਜਗੀਰ ਕੌਰ ਜੀ ਨੇ ਆਪਣਾ ਰਾਜਨੀਤਿਕ ਜੀਵਨ ਮਾਨ ਦਲ 'ਚ ਸਰਗਰਮ ਵਰਕਰ ਵਜੋਂ ਸ਼ੁਰੂ ਕੀਤਾ ਪਰ ਕੁਝ ਸਮੇਂ ਬਾਅਦ ਹੀ ਸ਼੍ਰੋਮਣੀ ਅਕਾਲੀ ਦਲ ਬਾਦਲ ਦੀ ਵਰਕਿੰਗ ਕਮੇਟੀ ਦੇ ਮੈਂਬਰ ਬਣ ਗਏ।ਜਨਵਰੀ, ੧੯੯੬ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਜਨਰਲ ਚੋਣਾਂ ਸਮੇਂ ਬੀਬੀ ਜਗੀਰ ਕੌਰ ਜੀ ਭੁਲੱਥ ਹਲਕੇ ਤੋਂ ਚੋਣ ਜਿੱਤ ਕੇ ਮੈਂਬਰ, ਸ਼੍ਰੋਮਣੀ ਕਮੇਟੀ ਬਣੇ। ਵਿਸ਼ੇਸ਼ ਗੱਲ ਇਹ ਸੀ ਕਿ ਭੁਲੱਥ ਹਲਕਾ ਇਸਤਰੀਆਂ ਵਾਸਤੇ ਰਾਖਵਾਂ ਨਹੀਂ ਸੀ।

ਪਹਿਲੀ ਫਰਵਰੀ, ੧੯੯੭ ਈ: 'ਚ ਪੰਜਾਬ ਵਿਧਾਨ ਸਭਾ ਦੀਆਂ ਚੋਣਾਂ ਸਮੇਂ ਬੀਬੀ ਜਗੀਰ ਕੌਰ ਜੀ ਭੁਲੱਥ ਹਲਕੇ ਤੋਂ ਹੀ ਐਮ. ਐਲ. ਏ ਚੁਣੇ ਗਏ। ਅਗਸਤ, ੧੯੯੭ 'ਚ ਬੀਬੀ ਜੀ ਨੂੰ ਪੰਜਾਬ ਸਰਕਾਰ 'ਚ ਸੈਰ ਸਪਾਟਾ, ਸਭਿਆਚਾਰਕ, ਸਮਾਜਿਕ ਸੁਰੱਖਿਆ ਮਹਿਕਮੇ ਦੇ ਕੈਬਨਿਟ ਮੰਤਰੀ ਹੋਣ ਦਾ ਮਾਣ ਪ੍ਰਾਪਤ ਹੋਇਆ। ਫਰਵਰੀ, ੨੦੦੨ ਵਿਚ ਬੀਬੀ ਜਗੀਰ ਕੌਰ ਜੀ ਦੁਬਾਰਾ ਭੁਲੱਥ ਹਲਕੇ ਤੋਂ ਐਮ. ਐਲ .ਏ. ਅਤੇ ੧੧ ਜੁਲਾਈ, ੨੦੦੪ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਆਮ ਚੋਣ ਸਮੇਂ ਦੁਬਾਰਾ ਭੁਲੱਥ ਹਲਕੇ ਤੋਂ ਮੈਂਬਰ, ਸ਼੍ਰੋਮਣੀ ਕਮੇਟੀ ਚੁਣੇ ਗਏ।

ਸ਼੍ਰੋਮਣੀ ਕਮੇਟੀ ਦਾ ਵਿਸ਼ੇਸ਼ ਜਨਰਲ ਇਜਲਾਸ ੧੬ ਮਾਰਚ, ੧੯੯੯ ਨੂੰ ਹੋਇਆ। ਇਹ ਦਿਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਇਤਿਹਾਸ ਤੇ ਬੀਬੀ ਜਗੀਰ ਕੌਰ ਜੀ ਦੇ ਜੀਵਨ-ਕਾਲ ਦਾ ਇਤਿਹਾਸਿਕ ਦਿਨ ਹੋ ਨਿਬੜਿਆ, ਜਦ ਬੀਬੀ ਜੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਇਸਤਰੀ ਪ੍ਰਧਾਨ ਹੋਣ ਦਾ ਅਵਸਰ ਪ੍ਰਾਪਤ ਹੋਇਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਰੀਕਾਰਡ ਮੁਤਾਬਕ ਬੀਬੀ ਜੀ ੧੬ ਮਾਰਚ, ੧੯੯੯ ਤੋਂ ੩੦ ਨਵੰਬਰ, ੨੦੦੦ ਤੇ ੨੩ ਸਤੰਬਰ, ੨੦੦੪ ਤੋਂ ੨੩ ਨਵੰਬਰ, ੨੦੦੫ ਤੀਕ ਤਿੰਨ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਰਹੇ ।ਬਿਨਾਂ ਸ਼ੱਕ ਬੀਬੀ ਜਗੀਰ ਕੌਰ ਜੀ ਅਕਾਲ ਪੁਰਖ ਦੇ ਦਰ ਤੋਂ ਵਰੋਸਾਈ ਹੋਈ ਵਿਲੱਖਣ, ਖੁਸ਼ਕਿਸਮਤ ਸ਼ਖ਼ਸੀਅਤ ਹਨ, ਜਿਨ੍ਹਾਂ ਨੂੰ ਤਿੰਨ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਪ੍ਰਧਾਨਗੀ ਦੀ ਪਦਵੀ ਸੰਭਾਲਣ ਦਾ ਸੁਭਾਗ ਪ੍ਰਾਪਤ ਹੋ ਚੁੱਕਾ ਹੈ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਗੁਰਪੁਰਬ ਮਨਾਉਣ ਸਮੇਂ ਬੀਬੀ ਜਗੀਰ ਕੌਰ ਜੀ ਨੇ ਵਿਸ਼ੇਸ਼ ਯੋਗਦਾਨ ਪਾਇਆ ਅਤੇ ਵਿਸ਼ਵ ਸਿੱਖ ਯੂਨੀਵਰਸਿਟੀ ਸਥਾਪਿਤ ਕਰਨ ਦਾ ਸੰਕਲਪ ਲਿਆ। ਬੀਬੀ ਜੀ ਨੇ ਪਹਿਲੀ ਵੇਰ ਬਾਰਸੀਲੋਨਾ 'ਚ

ਵਿਸ਼ਵ ਧਰਮ ਸੰਮੇਲਨ ਸਮੇਂ ਸਿੱਖਾਂ ਦੀ ਪ੍ਰਤੀਨਿਧਤਾ ਕਰ ਕੇ ਨਵਾਂ ਕੀਰਤੀਮਾਨ ਸਥਾਪਿਤ ਕੀਤਾ।

ਉਨ੍ਹਾਂ ਨੂੰ ਖਾਲਸਾ ਪੰਥ ਦਾ ੩੦੦ ਸਾਲ ਸਿਰਜਨਾ ਦਿਵਸ ਤਖ਼ਤ ਸੀ ਕੇਸਗੜ੍ਹ ਸਾਹਿਬ, ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਜੀ ਦਾ ੩੦੦ ਸਾਲਾ ਸ਼ਹੀਦੀ ਦਿਹਾੜਾ ਚਮਕੌਰ ਸਾਹਿਬ ਤੇ ਫਤਿਹਗੜ੍ਹ ਸਾਹਿਬ, ੪੦ ਮੁਕਤਿਆਂ ਦਾ ੩੦੦ ਸਾਲਾ ਸ਼ਹੀਦੀ ਦਿਹਾੜਾ ਮੁਕਤਸਰ ਸਾਹਿਬ ਵਿਖੇ ਸ਼ਤਾਬਦੀਆਂ ਦੇ ਰੂਪ 'ਚ ਮਨਾਉਣ ਦਾ ਸੁਭਾਗ ਪ੍ਰਾਪਤ ਹੋਇਆ। ਖਾਲਸਾ ਪੰਥ ਦੇ ੩੦੦ ਸਾਲਾ ਸਿਰਜਨਾ ਦਿਵਸ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਤ੍ਰੈ-ਸ਼ਤਾਬਦੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ 'ਚ ਅਰੰਭ ਕੀਤਾ ਗਿਆ ਜੋ ਸਫਲਤਾ ਪੂਰਵਕ ਚੱਲ ਰਿਹਾ ਹੈ। ਫਤਿਹਗੜ੍ਹ ਸਾਹਿਬ ਵਿਖੇ ਪਹਿਲੀ ਵਾਰ ਸ਼ਹੀਦੀ ਦਿਹਾੜੇ ਦੀ ਅਰਦਾਸ ਵਿਸ਼ਵ ਭਰ 'ਚ ਠੀਕ ੧-੦੦ ਵਜੇ ਦੁਪਹਿਰ ਨੂੰ ਕਰਨ ਦਾ ਸੰਕਲਪ ਲਿਆ ਤੇ ਅਮਲ 'ਚ ਲਿਆਂਦਾ।

੨੦੦੪ ਈ: 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀਆਂ ਆਮ ਚੋਣਾਂ ਤੋਂ ਬਾਅਦ ਪਹਿਲਾ ਜਨਰਲ ਇਜਲਾਸ ੨੩ ਸਤੰਬਰ, ੨੦੦੪ ਨੂੰ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਹੋਇਆ, ਜਿਸ ਵਿਚ ਸ. ਸੁਖਦੇਵ ਸਿੰਘ ਜੀ ਭੌਰ ਮੈਂਬਰ ਸ਼੍ਰੋਮਣੀ ਕਮੇਟੀ ਨੇ ਬੀਬੀ ਜਗੀਰ ਕੌਰ ਜੀ ਦਾ ਨਾਂ ਪ੍ਰਧਾਨਗੀ ਪਦ ਵਾਸਤੇ ਪੇਸ਼ ਕੀਤਾ ਜੋ ਸਰਬਸੰਮਤੀ ਨਾਲ ਪ੍ਰਵਾਨ ਕਰ ਲਿਆ ਗਿਆ।ਨਵੇਂ ਚੁਣੇ ਜਨਰਲ ਹਾਊਸ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਂ ਦੀ ਚੋਣ ਕੀਤੀ ਗਈ ਅਤੇ ਸਿੱਖ ਇਤਿਹਾਸ ਰੀਸਰਚ ਬੋਰਡ ਦਾ ਗਠਨ ਵੀ ਕੀਤਾ ਗਿਆ। ਚੋਣ ਉਪਰੰਤ ਪਹਿਲਾ ਮਤਾ ਪੰਥ-ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਜੀ ਦੇ ਅਕਾਲ ਚਲਾਣੇ ਸਬੰਧੀ ਕੀਤਾ ਗਿਆ। ਇਸ ਤੋਂ ਇਲਾਵਾ ਸਾਹਿਬਜ਼ਾਦਿਆਂ ਦੇ ੩੦੦ ਸਾਲਾ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਪੰਜ ਪਬਲਿਕ ਸਕੂਲ ਖੋਲ੍ਹਣ ਤੇ ਵੱਡੇ ਘੱਲੂਘਾਰੇ ਦੀ ਯਾਦਗਾਰ ਉਸਾਰਨ ਦੇ ਮਤੇ ਵੀ ਕੀਤੇ ਗਏ।ਪਾਕਿਸਤਾਨ ਦੀਆਂ ਜੇਲ੍ਹਾਂ ’ਚ ਬੰਦ ਸਿੱਖਾਂ ਦਾ ਮਾਮਲਾ ਕੇਂਦਰ ਸਰਕਾਰ ਤੇ ਪਾਕਿਸਤਾਨ ਸਰਕਾਰ ਨਾਲ ਜ਼ੋਰਦਾਰ ਢੰਗ ਨਾਲ ਉਠਾਇਆ। ਵਿਸ਼ਵ-ਪ੍ਰਸਿੱਧ ਪੰਥਕ ਸ਼ਖਸ਼ੀਅਤਾਂ ਭਾਈ ਸਾਹਿਬ ਭਾਈ ਹਰਭਜਨ ਸਿੰਘ ਯੋਗੀ, ਗਿਆਨੀ ਸੰਤ ਸਿੰਘ ਜੀ ਮਸਕੀਨ, ਗਿਆਨੀ ਅਮੋਲਕ ਸਿੰਘ ਯੂ.ਕੇ. ਆਦਿ ਦੇ ਅਕਾਲ ਚਲਾਣੇ 'ਤੇ ਸ਼ੋਕ ਮਤੇ ਵੀ ਕੀਤੇ ਗਏ।

੨੧ ਮਾਰਚ, ੨੦੦੫ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਵਿਸ਼ੇਸ਼ ਸਮਾਗਮ ਸਮੇਂ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਤੇ ਗਿਆਨੀ ਸੰਤ ਸਿੰਘ ਜੀ ਮਸਕੀਨ ਨੂੰ ਅਕਾਲ ਚਲਾਣੇ ਉਪਰੰਤ ਉਨ੍ਹਾਂ ਦੇ ਪਰਵਾਰਾਂ ਨੂੰ ਪੰਥ ਰਤਨ ਅਤੇ ਗੁਰਮਤਿ ਵਿੱਦਿਆ ਮਾਰਤੰਡ ਦੀ ਉਪਾਧੀ ਨਾਲ ਸਨਮਾਨਿਤ ਕੀਤਾ ਗਿਆ। ੨੯ ਮਾਰਚ, ੨੦੦੫ ਨੂੰ ਬਜਟ ਇਜਲਾਸ ਦੀ ਪ੍ਰਧਾਨਗੀ ਬੀਬੀ ਜਗੀਰ ਕੌਰ ਜੀ ਨੇ ਕੀਤੀ। ਫਰਾਂਸ 'ਚ ਸਿੱਖ ਦਸਤਾਰ

ਦੇ ਮਸਲੇ ਨੂੰ ਹੱਲ ਕਰਾਉਣ ਲਈ ਕੇਂਦਰ ਸਰਕਾਰ ਪਾਸ ਜ਼ੋਰਦਾਰ ਢੰਗ ਨਾਲ ਮਾਮਲਾ ਉਠਾਇਆ। ਗੁਰਦੁਆਰਾ ਸ਼ਹੀਦ ਗੰਜ (ਬਾਬਾ ਦੀਪ ਸਿੰਘ ਜੀ ਸ਼ਹੀਦ) ਸ੍ਰੀ ਅੰਮ੍ਰਿਤਸਰ ਵਿਖੇ ਕਾਰ ਪਾਰਕਿੰਗ ਤੇ ਸ੍ਰੀ ਦਰਬਾਰ ਸਾਹਿਬ ਦੇ ਕੜਾਹ ਪ੍ਰਸ਼ਾਦ ਦੀਆਂ ਪਰਚੀਆਂ ਦੇ ਕੰਪਿਊਟਰੀਕਰਨ ਅਤੇ ਐਨ.ਆਰ.ਆਈ. ਸਰਾਂ ਦਾ ਉਦਘਾਟਨ ਵੀ ਬੀਬੀ ਜੀ ਨੇ ਹੀ ਕੀਤਾ।

੪੦ ਮੁਕਤਿਆਂ ਦਾ ੩੦੦ ਸਾਲਾ ਸ਼ਹੀਦੀ ਦਿਹਾੜਾ ਮੁਕਤਸਰ ਵਿਖੇ ਬੀਬੀ ਜੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਮਨਾਇਆ ਗਿਆ। ਭਾਈ ਮਹਾਂ ਸਿੰਘ ਜੀ ਅਤੇ ਮਾਤਾ ਭਾਗੋ ਜੀ ਯਾਦਗਾਰੀ ਗੇਟਾਂ ਦਾ ਉਦਘਾਟਨ ਵੀ ਇਸ ਸਮੇਂ ਹੋਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਦਾ ਅਧਿਕਾਰ-ਖੇਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਹੀ ਹੋਣਾ ਚਾਹੀਦਾ ਹੈ, ਦਾ ਇਤਿਹਾਸਿਕ ਮਤਾ ਵੀ ਇਸ ਸਮੇਂ ਕੀਤਾ ਗਿਆ। ਸਿੱਖ ਵਿਦਿਅਕ ਅਦਾਰਿਆਂ ਨੂੰ ਘੱਟ-ਗਿਣਤੀ ਦਾ ਦਰਜਾ ਵੀ ਇਨ੍ਹਾਂ ਦੇ ਸਾਰਥਕ ਯਤਨਾਂ ਸਦਕਾ ਹੀ ਪ੍ਰਾਪਤ ਹੋਇਆ। ਬੀਬੀ ਜਗੀਰ ਕੌਰ ਜੀ ਦੁਆਰਾ ਹੀ ਨਾਨਾਵਤੀ ਕਮਿਸ਼ਨ ਦੀ ਰੀਪੋਰਟ ਨੂੰ ਵਿਚਾਰ ਉਪਰੰਤ ਰੱਦ ਕਰਨ ਦਾ ਮਤਾ ਕੀਤਾ ਗਿਆ। ਹਿਮਾਚਲ 'ਚ ਸਿੱਖ ਮਿਸ਼ਨ ਸਥਾਪਿਤ ਕਰਨ ਅਤੇ ਵਣਜਾਰਾ ਸਮਾਜ ਦੀਆਂ ਸਮੱਸਿਆਵਾਂ ਦੇ ਹੱਲ ਕਰਨ ਲਈ ਵਿਸ਼ੇਸ਼ ਸਾਰਥਕ ਯਤਨ ਕੀਤੇ ਗਏ। ੭ ਨਵੰਬਰ, ੨੦੦੫ ਨੂੰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੀ ਨਵੀਂ ਉਸਾਰੀ ਗਈ ਇਮਾਰਤ ਦਾ ਉਦਘਾਟਨ ਕਰਨ ਦਾ ਸੁਭਾਗ ਵੀ ਬੀਬੀ ਜੀ ਨੂੰ ਪ੍ਰਾਪਤ ਹੋਇਆ। ਈ.ਟੀ.ਸੀ. ਚੈਨਲ ਨਾਲ ਸਮਝੌਤਾ ਕਰ ਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰਬਾਣੀ ਕੀਰਤਨ ਦਾ ਸਿੱਧਾ ਪ੍ਰਸਾਰਨ ਕਰਨ ਦਾ ਇਤਿਹਾਸਿਕ ਕਾਰਜ ਕੀਤਾ ਗਿਆ ਜਿਸ ਨਾਲ ਦੇਸ਼-ਵਿਦੇਸ਼ ਦੀਆਂ ਸੰਗਤਾਂ ਨੂੰ ਕੀਰਤਨ, ਹੁਕਮਨਾਮਾ ਤੇ ਅਰਦਾਸ ਸੁਣਨ-ਦੇਖਣ ਦਾ ਸੁਭਾਗ ਪ੍ਰਾਪਤ ਹੋਇਆ। ਇੰਟਰਨੈਟ ਵਿਭਾਗ ਸ਼ੁਰੂ ਕੀਤਾ ਗਿਆ ਜਿਸ ਸਦਕਾ ਵਿਸ਼ਵ ਭਰ ਵਿਚ ਵੱਸੇ ਗੁਰਬਾਣੀ ਪ੍ਰੇਮੀ ਸ੍ਰੀ ਦਰਬਾਰ ਸਾਹਿਬ ਤੋਂ ਕੀਰਤਨ ਸਰਵਣ ਕਰ ਸਕਦੇ ਹਨ ਤੇ ਰੋਜ਼ਾਨਾ ਹੁਕਮਨਾਮਾ ਪੜ੍ਹ-ਸੁਣ ਸਕਦੇ ਹਨ। ਤਖ਼ਤ ਸ੍ਰੀ ਦਮਦਮਾ ਸਾਹਿਬ ਨੂੰ ਪੰਜਵੇਂ ਤਖ਼ਤ ਵਜੋਂ ਮਾਨਤਾ ਦਿਵਾਈ ਗਈ। ਨਵੇਂ ਚੁਣੇ ਜਨਰਲ ਹਾਊਸ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਂ ਦੀ ਚੋਣ ਕੀਤੀ ਗਈ ਅਤੇ ਸਿੱਖ ਇਤਿਹਾਸ ਰੀਸਰਚ ਬੋਰਡ ਦਾ ਗਠਨ ਵੀ ਕੀਤਾ ਗਿਆ। ਅਫਰੀਕਾ 'ਚ ਹੋਈ ਪਾਰਲੀਮੈਂਟ ਆਫ਼ ਵਰਲਡ ਰੀਲੀਜਨ ਦੀ ਇਕੱਤਰਤਾ ਸਮੇਂ ਸਿੱਖਾਂ ਦੀ ਪ੍ਰਤੀਨਿਧਤਾ ਪਹਿਲੀ ਸਿੱਖ ਧਾਰਮਿਕ ਆਗੂ ਵਜੋਂ ਬੀਬੀ ਜਗੀਰ ਕੌਰ ਜੀ ਨੇ ਕੀਤੀ।

ਤੀਸਰੀ ਵਾਰ ਪ੍ਰਧਾਨ ਬਣਨ 'ਤੇ ਬੀਬੀ ਜਗੀਰ ਕੌਰ ਜੀ ਨੇ 'ਜੀਵਨ-ਬਿਓਰਾ-ਮੈਂਬਰ ਸਾਹਿਬਾਨ' ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਹਿਲੀ ਵਾਰ ਤਿਆਰ ਕਰਵਾ ਕੇ ਤਸਵੀਰਾਂ ਸਮੇਤ ਪ੍ਰਕਾਸ਼ਿਤ ਕਰਵਾਇਆ ਜੋ ਇਕ ਦਸਤਾਵੇਜ਼ੀ ਕਾਰਜ ਹੈ। ਖਾਲਸਾਈ

ਖੇਡਾਂ ਦੀ ਅਰੰਭਤਾ ਵੀ ਇਨ੍ਹਾਂ ਦੇ ਸਮੇਂ ਹੀ ਹੋਈ। ਸ਼੍ਰੋਮਣੀ ਅਕਾਲੀ ਦਲ ਦੇ ਇਤਿਹਾਸ 'ਚ ਪਹਿਲੀ ਸੀਨੀਅਰ ਮੀਤ ਪ੍ਰਧਾਨ ਹੋਣ ਦਾ ਮਾਣ ਵੀ ਬੀਬੀ ਜਗੀਰ ਕੌਰ ਜੀ ਨੂੰ ਪ੍ਰਾਪਤ ਹੋਇਆ। ਬੀਬੀ ਜਗੀਰ ਕੌਰ ਜੀ ਨੇ ਹੀ ਸ਼੍ਰੋਮਣੀ ਅਕਾਲੀ ਦਲ ਦੇ ਇਸਤਰੀ ਵਿੰਗ ਦੀ ਪਹਿਲੀ ਇਸਤਰੀ ਕਾਨਫਰੰਸ ਜਲੰਧਰ 'ਚ ਸਫ਼ਲਤਾ ਨਾਲ ਸੰਪੂਰਨ ਕੀਤੀ।

ਬੀਬੀ ਜਗੀਰ ਕੌਰ ਜੀ ਨੇ ਪਹਿਲੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀਆਂ ਸ਼ਕਤੀਆਂ ਦਾ ਵਿਕੇਂਦਰੀਕਰਣ ਕਰਦਿਆਂ ਸਾਰੇ ਮੈਂਬਰ ਸਾਹਿਬਾਨ ਨੂੰ ੫੦-੫੦ ਹਜ਼ਾਰ ਦੀ ਸਲਾਨਾ ਗਰਾਂਟ ਆਪਣੇ ਹਲਕੇ 'ਚ ਧਰਮ ਤੇ ਸਮਾਜ ਭਲਾਈ ਕਾਰਜਾਂ ਲਈ ਵਰਤਣ ਦੇ ਅਧਿਕਾਰ ਦਿੱਤੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਰਮਚਾਰੀਆਂ ਦੀ ਕਾਰਜਵਿਧੀ ਨੂੰ ਸੁਧਾਰਨ ਲਈ ਮਾਸਟਰ ਗ੍ਰੇਡ ਲਾਗੂ ਕੀਤੇ। ਬੀਬੀ ਜਗੀਰ ਕੌਰ ਜੀ ਦੇ ਪ੍ਰਧਾਨਗੀ ਸਮੇਂ ਜਦੋਂ ਮਾਨਵਤਾ ਨੂੰ ਸੁਨਾਮੀ ਦੀ ਕਰੋਪੀ ਦਾ ਸਹਾਮਣਾ ਕਰਨਾ ਪਿਆ ਤਾਂ ਬੀਬੀ ਜੀ ਨੇ ਇਸ ਕੁਦਰਤੀ ਕਰੋਪੀ ਦੇ ਸਮੇਂ ਤਿੰਨ-ਮੈਂਬਰੀ ਕਮੇਟੀ ਦੀ ਰੀਪੋਰਟ 'ਤੇ ਅਮਲ ਕਰਦਿਆਂ ਆਪ ਖੁਦ ਜਾ ਕੇ ਅੰਡੇਮਾਨ ਨਿਕੋਬਾਰ ਟਾਪੂਆਂ 'ਚ ਲੱਗਭਗ ਸਵਾ ਕਰੋੜ ਰੁਪਏ ਦੀ ਸਹਾਇਤਾ ਰਾਸ਼ੀ ਸੁਨਾਮੀ ਪੀੜਤਾਂ ਅਤੇ ਸਿੱਖ-ਪਰਵਾਰਾਂ ਨੂੰ ਵੰਡੀ।

੨੫ ਜਨਵਰੀ, ੨੦੦੦ ਨੂੰ ਨਾਨਕਸ਼ਾਹੀ ਕੈਲੰਡਰ ਦੇ ਮਾਮਲੇ 'ਚ ਗਿਆਨੀ ਪੂਰਨ ਸਿੰਘ ਜੀ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ ਨੇ ਗੂਨਾ (ਮੱਧ ਪ੍ਰਦੇਸ਼) ਤੋਂ ''ਹੁਕਮਨਾਮਾ'' ਜਾਰੀ ਕਰਕੇ ਬੀਬੀ ਜਗੀਰ ਕੌਰ ਜੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪੰਥ 'ਚੋਂ ਛੇਕ ਦਿੱਤਾ । ੨੮ ਮਾਰਚ,੨੦੦੦ ਨੂੰ ਅੰਤ੍ਰਿੰਗ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗਿਆਨੀ ਪੂਰਨ ਸਿੰਘ ਜੀ ਨੂੰ ਸੇਵਾ-ਮੁਕਤ ਕਰ ਦਿੱਤਾ। ਸਿੱਖਾਂ ਦੇ ਲੀਡਰ ਵਜੋਂ ਵਿਚਰਨਾ ਕਦੇ ਵੀ ਅਸਾਨ ਨਹੀਂ ਰਿਹਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰ ਸਮੇਂ ਧਾਰਮਿਕ, ਸਮਾਜਿਕ, ਵਿੱਦਿਅਕ ਤੇ ਲੋਕ-ਕਲਿਆਣਕਾਰੀ ਕਾਰਜਾਂ 'ਚ ਅਗਵਾਈ ਕਰਦੀ ਹੈ ਪਰ ਨੁਕਤਾਚੀਨੀ ਦਾ ਵੀ ਸਭ ਤੋਂ ਵੱਧ ਇਸ ਨੂੰ ਹੀ ਸਾਹਮਣਾ ਕਰਨਾ ਪੈਂਦਾ ਹੈ।

ਗੁਰਮਤਿ ਵਿਚਾਰਧਾਰਾ ਦੇ ਧਾਰਨੀ, ਗੁਰਬਾਣੀ ਤੇ ਸਿੱਖ ਇਤਿਹਾਸ ਦੀ ਸਮਝ ਤੇ ਸੋਝੀ ਰੱਖਣ ਤੇ ਕੀਰਤਨ ਕਰਨ ਦੀ ਲਗਨ ਸਦਕਾ ਇਨ੍ਹਾਂ ਦੇ ਬੋਲ-ਚਾਲ 'ਚ ਗੁਰਮਤਿ ਦੀ ਭਾਵਨਾ ਪ੍ਰਗਟ ਹੁੰਦੀ ਹੈ।ਸ੍ਰੀ ਹਰਿਮੰਦਰ ਸਾਹਿਬ ਨੂੰ ਵਿਸ਼ਵ ਵਿਰਾਸਤ ਦਾ ਦਰਜਾ ਦਿਵਾਉਣ ਵਾਲੇ ਵਿਵਾਦਤ ਡੋਜੀਅਰ ਨੂੰ ਰੱਦ ਵੀ ਇਨ੍ਹਾਂ ਦੇ ਸਮੇਂ ਕੀਤਾ ਗਿਆ। ਬੀਬੀ ਜਗੀਰ ਕੌਰ ਜੀ 'ਚ ਫ਼ੈਸਲੇ ਲੈ ਕੇ ਦ੍ਰਿੜ੍ਹਤਾ ਨਾਲ ਅਮਲ ਕਰਨ ਦੀ ਅਥਾਹ ਸ਼ਕਤੀ ਤੇ ਸਮਰੱਥਾ ਹੈ। ਬੀਬੀ ਜਗੀਰ ਕੌਰ ਜੀ ਨੂੰ ਪ੍ਰਧਾਨਗੀ ਕਾਰਜ-ਕਾਲ ਸਮੇਂ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਜੂਝਣਾ ਅਤੇ ਵਿਵਾਦਾਂ ਨਾਲ ਸੰਘਰਸ਼ ਕਰਨਾ ਪਿਆ ਪਰ ਉਨ੍ਹਾਂ ਦੀ ਦਲੇਰੀ ਤੇ ਦ੍ਰਿੜ੍ਹਤਾ ਦੀ ਦਾਦ ਦੇਣੀ ਬਣਦੀ ਹੈ। ■

*ਗਾਗਰ 'ਚ ਸਾਗਰ-੯*

# ਸਫ਼ਲ ਗ੍ਰਿਹਸਤੀ ਲਈ ਛੇ ਗੁਣ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਆਸ਼ਾ ਇਸ਼ਟ ਉਪਾਸ਼ਨਾ, ਖਾਣ ਪਾਨ ਪਹਿਰਾਣ॥*
*ਖਸ਼ਟ ਲਛਣ ਯਹਿ 'ਰਜਬ' ਮਿਲੈ, ਤਾਹਿ ਸੁਮਤਿ ਤੁਮ ਜਾਣ॥*

*(ਰਜਬ ਕਵੀ)*

ਗ੍ਰਿਹਸਤੀ ਜੀਵਨ ਦੀ ਉਪਮਾ ਕਰਦਿਆਂ ਵਿਦਵਾਨਾਂ ਨੇ ਗ੍ਰਿਹਸਤ ਨੂੰ ਉੱਤਮ ਧਰਮ ਦਾ ਦਰਜਾ ਦਿੱਤਾ ਹੈ। ਇਸ ਨੂੰ ਸਫ਼ਲਤਾ ਨਾਲ ਨਿਭਾਉਣਾ ਸੱਚੇ-ਸੁੱਚੇ ਧਰਮ ਦੀ ਪਾਲਣਾ ਕਰਨਾ ਹੈ। ਜਿਵੇਂ ਕਿਸਾਨ ਜਦ ਫ਼ਸਲ ਬੀਜਦਾ ਹੈ ਤਾਂ ਜੀਵ-ਜੰਤੂਆਂ, ਪੰਛੀਆਂ ਤੋਂ ਲੈ ਕੇ ਲੋੜਵੰਦ, ਦਿਹਾੜੀਦਾਰ, ਵਪਾਰੀ, ਕਰਮਚਾਰੀ, ਅਫ਼ਸਰ ਆਦਿ ਸਾਰੇ ਹੀ ਸਿੱਧੇ ਜਾਂ ਅਸਿੱਧੇ ਰੂਪ ਵਿਚ ਕਿਸਾਨ ਉੱਪਰ ਨਿਰਭਰ ਹੁੰਦੇ ਹਨ। ਇਸੇ ਤਰ੍ਹਾਂ ਗ੍ਰਿਹਸਤੀ ਵੀ ਸਮਾਜ ਦਾ ਕੇਂਦਰੀ ਧੁਰਾ ਹੈ, ਜਿਸ ਨਾਲ ਦੁਨੀਆਂਦਾਰੀ ਚੱਲਦੀ ਹੈ।

ਦੂਜੇ ਪਾਸੇ ਅੰਕੜਿਆਂ ਤੇ ਪ੍ਰਕਾਸ਼ਿਤ ਖ਼ਬਰਾਂ ਤੋਂ ਮਹਿਸੂਸ ਕੀਤਾ ਜਾਂਦਾ ਹੈ ਕਿ ਕਾਫ਼ੀ ਗਿਣਤੀ 'ਚ ਗ੍ਰਿਹਸਤੀ ਲੋਕ ਅਸ਼ਾਂਤ ਹਨ ਅਤੇ ਪਤੀ-ਪਤਨੀ ਦੇ ਪਵਿੱਤਰ ਰਿਸ਼ਤੇ ਕਲ੍ਹਾ-ਕਲੇਸ਼ ਦੀ ਭੇਟਾ ਚੜ੍ਹ ਰਹੇ ਹਨ। ਇਸ ਤਰ੍ਹਾਂ ਤਲਾਕ ਦੀ ਨੌਬਤ ਆਉਣਾ ਵਧ ਰਿਹਾ ਹੈ। ਪੱਛਮੀ ਸੱਭਿਅਤਾ ਵਿਚ ਤਾਂ ਇਹ ਪੁਰਾਤਨ ਵਰਤਾਰਾ ਸੀ ਪਰ ਹੁਣ ਭਾਰਤੀ ਸਮਾਜ ਵਿਚ ਵੀ ਇਹ ਵਰਤਾਰਾ ਵਧ ਰਿਹਾ ਹੈ। ਇਸ ਦਾ ਮਾਰੂ ਅਸਰ ਸਮੁੱਚੇ ਸਮਾਜ ਉੱਪਰ ਪੈਣਾ ਕੁਦਰਤੀ ਹੈ। ਕੋੜਮੇ ਕਬੀਲੇ ਦੀਆਂ ਲੜਾਈਆਂ, ਨਫ਼ਰਤ, ਪੈਦਾਇਸ਼ੀ ਔਲਾਦ ਦੀ ਮਾਨਸਿਕਤਾ, ਅਦਾਲਤਾਂ ਦੇ ਖਰਚੇ ਤੇ ਦੋਹੀਂ ਪਾਸੀਂ ਮਾਨਸਿਕ ਪੀੜਾ ਕੇਵਲ ਚਿੰਤਾ ਤੇ ਈਰਖਾਲੂ ਬਿਰਤੀ ਵਾਲਾ ਸਮਾਜ ਹੀ ਪੈਦਾ ਕਰੇਗੀ। ਇਸ ਤਰ੍ਹਾਂ ਦਾ ਸਮਾਜ ਅੱਗੇ ਚੱਲ ਕੇ ਵੱਧ ਕਲੇਸ਼ਾਂ ਵਿਚ ਉਲਝੇਗਾ।

ਉਪਰੋਕਤ ਪੰਕਤੀਆਂ ਵਿਚ ਸਫ਼ਲ ਗ੍ਰਿਹਸਤੀ ਲਈ ਛੇ ਗੁਣ ਵਰਣਨ ਕਰਦਿਆਂ 'ਰਜਬ ਕਵੀ' ਨੇ ਜੀਵਨ ਦਾ ਤੱਤਸਾਰ ਦਿੱਤਾ ਹੈ ਕਿ ਪਹਿਲਾ ਗੁਣ ਪਤੀ-ਪਤਨੀ ਦਾ ਆਸ਼ਾ ਇੱਕ ਹੋਣਾ ਚਾਹੀਦਾ ਹੈ (ਜਿਸ ਕੌਮ, ਜਥੇਬੰਦੀ ਜਾਂ ਪਰਵਾਰ ਦਾ ਆਸ਼ਾ ਇੱਕ ਨਹੀਂ ਉਹ ਕਦੇ ਸਫ਼ਲ ਨਹੀਂ ਹੋ ਸਕਦੇ)। ਜੇ ਆਸ਼ਾ ਇੱਕ ਹੈ ਤਾਂ ਇਸ਼ਟ ਤੇ ਉਪਾਸ਼ਨਾ ਵੀ ਇੱਕ ਹੋਣੀ ਚਾਹੀਦੀ ਹੈ। ਇਸ ਤੋਂ ਅੱਗੇ ਮਿੱਤਰਤਾ ਜੀਵਨ ਦੇ ਬਹੁਤੇ ਝਗੜੇ ਖਾਣ-ਪੀਣ ਦੇ ਆਪਸੀ ਵਿਰੋਧ ਤੋਂ ਪ੍ਰਗਟ ਹੋ ਰਹੇ ਹਨ। ਇਸ ਵਿਚ ਨਸ਼ੇ ਤੇ

** ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

ਨਸ਼ੀਲੀਆਂ ਵਸਤਾਂ ਹਨ। ਬਹੁਤੇ ਨੌਜਵਾਨ ਸਰੀਰਿਕ, ਮਾਨਸਿਕ ਤੇ ਆਰਥਿਕ ਪੱਖੋਂ ਨਕਾਰੇ ਹੋ ਰਹੇ ਹਨ ਤੇ ਇਨ੍ਹਾਂ ਪੱਖਾਂ ਤੋਂ ਨਕਾਰਾ ਮਨੁੱਖ ਸਫ਼ਲ ਗ੍ਰਿਹਸਤੀ ਹੋ ਹੀ ਨਹੀਂ ਸਕਦਾ। ਛੇਵਾਂ ਗੁਣ ਪਹਿਨਣਾ ਹੈ, ਜੋ ਉੱਚ ਸ਼ਖ਼ਸੀਅਤ ਦੀ ਉੱਘੜਵੀਂ ਪਛਾਣ ਹੈ। 'ਖਾਉ ਮਨ ਭਾਉਂਦਾ ਤੇ ਪਹਿਨੋ ਜੱਗ ਭਾਉਂਦਾ' ਪੰਜਾਬੀ ਅਖਾਣ ਇਸ ਸਿਆਣਪ ਦੀ ਸਿਖ਼ਰ ਹੈ। ਪਤੀ-ਪਤਨੀ ਦੇ ਇਹ ਖਸ਼ਟ (ਛੇ) ਲੱਛਣ ਜੇਕਰ ਮਿਲਦੇ ਹੋਣ ਤਾਂ ਸ਼ਾਂਤੀ ਤੇ ਇਤਫ਼ਾਕ ਹੋਵੇਗਾ ਨਹੀਂ ਤਾਂ ਬੇਇਤਫ਼ਾਕੀ ਤੇ ਅਸ਼ਾਂਤੀ ਹੋਵੇਗੀ। ਗ੍ਰਿਹਸਤ ਜੀਵਨ ਦੀ ਸਫ਼ਲਤਾ ਲਈ 'ਰਜਬ ਕਵੀ' ਦੁਆਰਾ ਦਰਸਾਏ ਇਹ ਛੇ ਗੁਣ ਸਾਨੂੰ ਧਾਰਨ ਕਰਨ ਦੀ ਦਿਸ਼ਾ ਵੱਲ ਤੁਰਨਾ ਚਾਹੀਦਾ ਹੈ। ■

---

# ਚੌਂਕ ਚਾਂਦਨੀ

*-ਸ. ਸਰਬਜੀਤ ਸਿੰਘ ਭੀਖੀ**

ਜਦ ਚੌਂਕ ਚਾਂਦਨੀ ਦਿੱਲੀ ਵਿਚ,
ਇਹ ਕਹਿਰ ਗੁਰਾਂ 'ਤੇ ਹੋਇਆ ਸੀ।
ਧਰਤੀ ਵੀ ਥਰ-ਥਰ ਕੰਬੀ ਸੀ,
ਬਿਨ ਬੱਦਲੋਂ ਅੰਬਰ ਚੋਇਆ ਸੀ।

ਚੱਲਦਾ ਸੀ ਆਰਾ ਤਨ ਉੱਤੇ,
ਮਤੀ ਦਾਸ ਨੂੰ ਕਰ ਦੋਫ਼ਾੜ ਗਿਆ।
ਉਹਨੇ ਸੀਅ ਨਾ ਉਚਰੀ ਇੱਕ ਵਾਰੀ,
ਗੁਰੂ ਸਨਮੁੱਖ ਜੀਵਨ ਵਾਰ ਗਿਆ।
ਦੇਖ ਕਿਵੇਂ ਦਿਆਲਾ ਉੱਬਲਿਆ,
ਮਨ ਵੈਰੀ ਸੀਤ ਨਾ ਹੋਇਆ ਸੀ।
ਧਰਤੀ ਵੀ ਥਰ-ਥਰ .... ... ...

ਸਤੀ ਦਾਸ ਲਪੇਟਿਆ ਰੂੰ ਅੰਦਰ,
ਉਹਦੇ ਤਨ ਨੂੰ ਅਗਨੀ ਪਾਈ ਸੀ।
ਇਹ ਦੇਖ ਲਾਸਾਨੀ ਕੁਰਬਾਨੀ,
ਮੱਚੀ ਅੰਬਰਾਂ ਤਕ ਦੁਹਾਈ ਸੀ।
ਗੁਰੂ ਤੇਗ ਬਹਾਦਰ ਦੇਖ ਰਹੇ,
ਮਨ ਟੱਸ ਤੋਂ ਮੱਸ ਨਾ ਹੋਇਆ ਸੀ।
ਧਰਤੀ ਵੀ ਥਰ-ਥਰ .... ... ...

ਜਾਂ ਤਾਂ ਦੀਨ ਬਦਲ ਲੈ ਤੂੰ ਆਪਣਾ,
ਜਾਂ ਕੋਈ ਕਰਾਮਾਤ ਦਿਖਾ ਬਾਬਾ!
ਸਾਨੂੰ ਤਰਸ ਤੇਰੇ 'ਤੇ ਆਉਂਦਾ ਏ,
ਨਾ ਤੂੰ ਆਪਣੀ ਜਾਨ ਗਵਾ ਬਾਬਾ!
ਗੁਰੂ ਆਖਿਆ ਦੇਰ ਲਗਾਉ ਨਾ,
ਸਿਰ ਦੀਆ ਸਿਰਰੁ ਨਾ ਖੋਇਆ ਸੀ।
ਧਰਤੀ ਵੀ ਥਰ-ਥਰ .... ... ...

ਪਈਆਂ ਭਾਜੜਾਂ ਚਾਰ-ਚੁਫੇਰੇ ਸੀ,
ਅਸਮਾਨੋਂ ਦੇਵਤੇ ਜੈ ਬੋਲੇ।
ਦੋ ਸਿਰ-ਲੱਥ ਯੋਧੇ ਆਏ 'ਭੀਖੀ',
ਸਿਰ-ਧੜ ਲੈ ਕੇ ਬਣ ਗਏ ਬਰੋਲ੍ਹੇ।
ਦਿੱਤਾ ਧਰਮ ਦੀ ਖ਼ਾਤਿਰ ਸੀਸ ਗੁਰੂ,
ਐਸਾ ਨਾ ਹੋਣਾ ਨਾ ਹੋਇਆ ਸੀ।
ਧਰਤੀ ਵੀ ਥਰ-ਥਰ .... ... ... ■

---

** ਖੁੱਡੀ ਖੁਰਦ, ਬਰਨਾਲਾ। ਮੋ: ੭੮੩੭੮-੦੭੨੬੮*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਨੀਕੇ ਪੰਥ ਪਰੇ ਬੁਧਿ ਆਈ......

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਸ਼ਹੀਦਾਂ ਦੇ ਸਿਰਤਾਜ, ਬਾਣੀ ਦੇ ਬੋਹਿਥ ਸਤਿਗੁਰੂ ਅਰਜਨ ਸਾਹਿਬ ਜੀ ਅਨੰਤ ਗੁਣਾਂ ਦੇ ਮਾਲਕ ਸਨ। ਮਨੁੱਖਤਾ ਦੇ ਕਲਿਆਣ ਲਈ ਸਤਿਗੁਰਾਂ ਨੇ ਪ੍ਰਕਾਸ਼ ਧਾਰਿਆ ਸੀ। ਸਾਹਿਬਾਂ ਦੇ ਗੁਣਾਂ ਦੀ ਵਿਚਾਰ ਸਤਿਗੁਰਾਂ ਦੇ ਵਰੋਸਾਏ ਗੁਰਸਿੱਖਾਂ ਜਿਨ੍ਹਾਂ ਨੇ ਪਾਤਸ਼ਾਹ ਦੀ ਚਰਨ-ਸ਼ਰਨ ਵਿਚ ਰਹਿ ਕੇ ਜੀਵਨ ਸਫਲਾ ਕੀਤਾ, ਰਾਹੀਂ ਕੀਤੀ ਜਾ ਰਹੀ ਹੈ। ਪਾਤਸ਼ਾਹ ਦੇ ਗੁਣਾਂ ਦਾ ਗਾਇਨ ਕਰਦਿਆਂ ਭੱਟ ਸਾਹਿਬਾਨ ਉਚਾਰਨ ਕਰਦੇ ਹਨ:

*ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥*
*ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥*
*(ਪੰਨਾ ੧੪੦੬)*

ਕਿ ਮੈਂ ਉਸ ਅਬਿਨਾਸੀ ਤੇ ਅਚੱਲ ਨਿਰੰਕਾਰ ਨੂੰ ਸਿਮਰਦਾ ਹਾਂ, ਜਿਸ ਦਾ ਸਿਮਰਨ ਕਰਨ ਨਾਲ ਦੁਰਮਤਿ ਦੀ ਮੈਲ ਦੂਰ ਹੋ ਜਾਂਦੀ ਹੈ। ਮੈਂ ਸਤਿਗੁਰਾਂ ਦੇ ਕੰਵਲਾਂ ਵਰਗੇ ਚਰਨ ਹਿਰਦੇ ਵਿਚ ਧਾਰਨ ਕਰਦਾ ਰਹਾਂ ਤੇ ਪ੍ਰੇਮ ਨਾਲ ਗੁਰੂ ਅਰਜਨ ਸਾਹਿਬ ਦੇ ਗੁਣਾਂ ਨੂੰ ਵਿਚਾਰਦਾ ਹਾਂ। ਜੋ ਭੁੱਲਾ ਭਟਕਿਆ, ਪਿਆਸਾ, ਦੁੱਖਾਂ ਦਾ ਮਾਰਿਆ ਸਤਿਗੁਰਾਂ ਦੀ ਸ਼ਰਨ ਆਉਂਦਾ ਹੈ, ਉਹ ਸਤਿਗੁਰਾਂ ਤੋਂ ਗਿਆਨ ਦੀ ਬਖਸ਼ਿਸ਼ ਪਾ ਕੇ ਨਿਹਾਲ ਹੋ ਜਾਂਦਾ ਹੈ ਅਤੇ ਆਪਣਾ ਜਨਮ ਸਵਾਰ ਲੈਂਦਾ ਹੈ।

ਗੁਰੂ ਸਾਹਿਬ ਦਾ ਦਰਬਾਰ ਲੱਗਾ ਹੋਇਆ ਸੀ। ਦੁਆਬੇ ਦੇ ਇਲਾਕੇ ਦੇ ਦੋ ਚੌਧਰੀ ਭਾਈ ਪੁਰੀਆ ਤੇ ਭਾਈ ਚੂਹੜ ਸਤਿਗੁਰਾਂ ਦੇ ਹਜ਼ੂਰ ਆਏ। ਕੁਝ ਦਿਨ ਸੰਗਤ ਕੀਤੀ ਤੇ ਸਤਿਗੁਰਾਂ ਦੇ ਬਚਨ ਸੁਣੇ ਤਾਂ ਅੰਦਰ ਕੰਬ ਉਠਿਆ। ਕਿਉਂਕਿ ਉਹ ਤਾਂ ਮਾਣ-ਇੱਜ਼ਤ ਬਣਾਈ ਰੱਖਣ ਲਈ ਸਾਰਾ ਦਿਨ ਝੂਠ ਬੋਲਦੇ ਰਹਿੰਦੇ ਸਨ। ਝੂਠ ਦੇ ਆਸਰੇ ਹੀ ਉਨ੍ਹਾਂ ਦੀ ਚੌਧਰ ਚੱਲਦੀ ਸੀ। ਉਨ੍ਹਾਂ ਨੇ ਸਤਿਗੁਰੂ ਜੀ ਅੱਗੇ ਅਰਦਾਸ ਕੀਤੀ, 'ਪਾਤਸ਼ਾਹ ਜੀ! ਅਸੀਂ ਲੋਕ ਝੂਠ ਬਹੁਤ ਬੋਲਦੇ ਹਾਂ। ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਬਣਾਉਣਾ ਹੀ ਸਾਡਾ ਚੌਧਰਪੁਣਾ ਹੈ। ਝੂਠ ਤੋਂ ਬਿਨਾਂ ਸਾਡਾ ਗੁਜ਼ਾਰਾ ਨਹੀਂ ਹੈ। ਸਤਿਗੁਰੂ ਜੀ! ਸਾਡਾ ਉਧਾਰ ਕਿਵੇਂ ਹੋਵੇਗਾ?

*ਗ੍ਰਾਮ ਚੌਧਰਤਾ ਕਾਰ ਜੁ ਪਾਵੈਂ। ਤਿਨ ਮਹਿਂ ਹਮ ਬਹੁ ਝੂਠ ਕਮਾਵੈਂ।*
*ਸ਼੍ਰੀ ਗੁਰ ਜੀ ਕਿਮ ਹੋਇ ਉਧਾਰਾ। ਸੁਨਜੋ ਚਹਤਿ ਉਪਦੇਸ਼ ਤੁਮਾਰਾ॥੫॥*
*(ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ਤੀਜੀ, ਅੰਸੂ ੫੨)*

ਸਤਿਗੁਰੂ ਜੀ ਨੇ ਚੌਧਰੀ ਪੁਰੀਆ ਤੇ ਚੌਧਰੀ ਚੂਹੜ ਦੀ ਬੇਨਤੀ ਸੁਣੀ ਤੇ ਆਪਣੇ

* *ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

ਪਾਵਨ ਬਚਨਾਂ ਰਾਹੀਂ ਉਪਦੇਸ਼ ਕਰਦਿਆਂ ਕਿਹਾ, 'ਹੇ ਭਾਈ! ਝੂਠ, ਕ੍ਰੋਧ ਅਤੇ ਅਹੰਕਾਰ ਦਾ ਤਿਆਗ ਕਰਨਾ ਹੈ':

*ਤਜਾਗਹੁ ਝੂਠ ਕ੍ਰੋਧ ਅਹੰਕਾਰਾ॥੬॥* (ਉਹੀ)

ਸਤਿਗੁਰਾਂ ਨੇ ਹੋਰ ਕਿਹਾ 'ਝੂਠ ਦੇ ਤੁਲ ਹੋਰ ਕੋਈ ਪਾਪ ਨਹੀਂ ਹੈ। ਝੂਠ ਨਾਲ ਮੁਕਤੀ ਪ੍ਰਾਪਤ ਨਹੀਂ ਹੁੰਦੀ। ਝੂਠ ਵਿਕਾਰਾਂ ਦੀ ਜੜ੍ਹ ਹੈ। ਜੋ ਪ੍ਰਣ ਕਰਕੇ ਝੂਠ ਨਹੀਂ ਬੋਲਦੇ ਉਨ੍ਹਾਂ ਨੂੰ ਮੁਕਤੀ ਸੌਖੀ ਪ੍ਰਾਪਤ ਹੋ ਜਾਂਦੀ ਹੈ। ਫਿਰ ਗੁਰੂ ਦੇ ਸਿੱਖ ਤਾਂ ਕਦੀ ਭੁੱਲ ਕੇ ਵੀ ਝੂਠ ਨਹੀਂ ਬੋਲਦੇ, ਜਿਸ ਕਰਕੇ ਉਨ੍ਹਾਂ ਨੂੰ ਕਦੇ ਵੀ ਕੋਈ ਦੁੱਖ ਨਹੀਂ ਆਉਂਦਾ:

*ਜੋ ਕਰਿ ਨੇਮ ਕੂਰ ਨਹਿਂ ਕਹੈਂ। ਤਿਨ ਕੋ ਮੁਕਤਿ ਸੁਗਮ ਹੀ ਅਹੈ।*
*ਭੂਲ ਨ ਕੂਰ ਭਨੇ ਗੁਰ ਸਿੱਖ। ਕਸ਼ਟ ਸਹਤ ਨਹਿਂ ਭਵਹਿ ਭਵਿੱਖ।* (ਉਹੀ)

ਫਿਰ ਪਾਤਸ਼ਾਹ ਜੀ ਨੇ ਬਚਨ ਕੀਤਾ। 'ਆਪਣੇ ਨਗਰ ਜਾ ਕੇ ਧਰਮਸਾਲ ਬਣਾ ਗੁਰਬਾਣੀ ਦਾ ਕੀਰਤਨ ਅਤੇ ਸ਼ਬਦ ਦੀ ਕਥਾ-ਵਿਚਾਰ ਦੀ ਮਰਯਾਦਾ ਚਲਾਉਣੀ ਹੈ। ਗੁਰਬਾਣੀ ਸੁਣਨੀ ਤੇ ਗਾਇਨ ਕਰਨੀ ਹੈ ਅਤੇ ਗੁਰਬਾਣੀ ਦੀ ਕਥਾ ਇਕ-ਮਨ ਇਕ-ਚਿਤ ਹੋ ਕੇ ਸੁਣਨੀ ਹੈ। ਸਾਰਾ ਦਿਨ ਜੋ ਝੂਠ ਬੋਲੋਗੇ ਉਹ ਕਾਗਜ਼ ਉੱਤੇ ਲਿਖ ਲੈਣੇ ਤੇ ਜਦੋਂ ਦਰਬਾਰ ਆਉ ਤੇ ਝੂਠ ਕਰਮ ਸੁਣਾ ਦਿਆ ਕਰਨੇ ਹਨ।' ਉਹ ਰੋਜ਼ ਸਤਿਸੰਗਤ ਕਰਦੇ, ਬਾਣੀ ਸੁਣਦੇ। ਇਸ ਦਾ ਅਸਰ ਇਹ ਹੋਇਆ ਕਿ ਉਨ੍ਹਾਂ ਨੂੰ ਝੂਠ ਬੋਲਣ ਤੇ ਪਾਪ ਕਰਨ ਤੋਂ ਡਰ ਲੱਗਣ ਲੱਗ ਪਿਆ। ਜਿਵੇਂ ਉਹ ਸਤਿਗੁਰਾਂ ਦੇ ਹਜ਼ੂਰ ਆ ਕੇ ਆਪ ਝੂਠ-ਕਰਮਾਂ ਬਾਰੇ ਲਿਖੇ ਸੁਣਾਉਣ ਉਵੇਂ ਹੀ ਉਨ੍ਹਾਂ ਨੂੰ ਸ਼ਰਮ ਆਵੇ। ਇਸ ਤਰ੍ਹਾਂ ਉਨ੍ਹਾਂ ਨੇ ਹੌਲੀ-ਹੌਲੀ ਝੂਠ ਬੋਲਣ ਦਾ ਤਿਆਗ ਕਰ ਦਿੱਤਾ। ਇਸ ਨਾਲ ਉਨ੍ਹਾਂ ਅੰਦਰ ਚੰਗੇ ਕੰਮ ਕਰਨ ਦੀ ਇੱਛਾ ਪ੍ਰਗਟ ਹੋ ਗਈ ਤੇ ਇਸ ਤਰ੍ਹਾਂ ਕੁਝ ਮਹੀਨਿਆਂ ਵਿਚ ਹੀ ਪਾਪ ਦੀ ਬਿਰਤੀ ਘਟ ਗਈ ਤੇ ਧਰਮ ਦੀ ਬਿਰਤੀ ਵਧਣ ਲੱਗ ਪਈ। ਧਰਮ ਦੇ ਰਸਤੇ ਤੁਰਨ ਕਰਕੇ ਉਨ੍ਹਾਂ ਨੂੰ ਗਿਆਨ ਹੋ ਗਿਆ। ਉਨ੍ਹਾਂ ਦੀ ਲਿਵ ਪਰਮਾਤਮਾ ਦੇ ਨਾਮ ਵਿਚ ਲੱਗ ਗਈ ਤੇ ਸਤਿਸੰਗਤ ਕਰਦਿਆਂ ਗੁਰਬਾਣੀ ਸੁਣ ਕੇ ਭਾਈ ਪੁਰੀਆ ਤੇ ਭਾਈ ਚੂਹੜ ਦਾ ਜਨਮ ਸਫਲਾ ਹੋ ਗਿਆ। ਇਸ ਨੂੰ ਭਾਈ ਸੰਤੋਖ ਸਿੰਘ ਨੇ ਇੰਞ ਬਿਆਨ ਕੀਤਾ ਹੈ:

*ਸਤਿ ਸੰਗਤਿ ਮਿਲਿ ਜਨਮ ਸੁਧਾਰੇਂ। ਥਿਰਹਿਂ ਬਹੁਤ ਸਤਿਗੁਰ ਕੇ ਦ੍ਵਾਰੇ॥*
*ਸੇਵਾ ਬਿਖੈ ਲਗੇ ਕਰਿ ਪ੍ਰੇਮ। ਪ੍ਰਾਪਤਿ ਭਈ ਅੰਤ ਕੋ ਛੇਮ।* (ਉਹੀ)

ਭਾਈ ਗੁਰਦਾਸ ਜੀ ਨੇ ਇਨ੍ਹਾਂ ਸਿੱਖਾਂ ਦੇ ਨਾਵਾਂ ਬਾਰੇ ਇਸ ਤਰ੍ਹਾਂ ਵਰਣਨ ਕੀਤਾ ਹੈ:

*ਪੁਰੀਆ ਚੂਹੜੁ ਚਉਧਰੀ ਪੈੜਾ ਦਰਗਹ ਦਾਤਾ ਭਾਰਾ।* (ਵਾਰ ੧੧:੧੮)

ਇਸ ਤਰ੍ਹਾਂ ਚੰਗੇ ਕਰਮ ਕਰਨ ਭਾਵ ਧਰਮ ਵਾਲੇ ਮਾਰਗ 'ਤੇ ਤੁਰਨ ਨਾਲ ਮਨੁੱਖ ਨੂੰ ਗਿਆਨ ਹੋ ਜਾਂਦਾ ਹੈ ਤੇ ਉਹ ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ। ■

# ਰੂਹਾਨੀ ਰਾਹ-ਦਿਸੇਰੇ ਗੁਰੂ ਨਾਨਕ ਸਾਹਿਬ

*-ਇੰਜੀ. ਕਰਮਜੀਤ ਸਿੰਘ ਨੂਰ**

ਮਹਾਂਨੂਰ, ਤ੍ਰਿਪਤਾ ਦਾ ਚੰਦ ਨਾਨਕ, ਵੰਡਣ ਜੱਗ 'ਤੇ ਚਾਨਣ-ਫੁਹਾਰ ਆਇਆ।
ਡਿੱਗੇ-ਢੱਠਿਆਂ ਨੂੰ ਢਾਰਸ ਦੇਣ ਖਾਤਿਰ, ਮਖਲੂਕਾਤ ਦਾ ਬਣ ਮਦਦਗਾਰ ਆਇਆ।
ਧਰਮ-ਧੌਲ ਜਦ ਧਰਤੀ ਦੇ ਹੇਠ ਰੋਇਆ, ਸੁਣ ਕੇ ਉਸ ਦੀ ਚੀਖ-ਪੁਕਾਰ ਆਇਆ।
ਧੀਰਜ ਦੇਣ ਲਈ ਧਰਤੀ ਨਿਆਸਰੀ ਨੂੰ, ਬਣ ਕੇ ਆਸਰਾ ਕਰੁਣਾ-ਭੰਡਾਰ ਆਇਆ।
ਹੂੰਝਣ ਵਾਸਤੇ ਪਤਝੜਾਂ ਜ਼ਿੰਦਗੀ 'ਚੋਂ, ਉਜੜੇ ਬਾਗਾਂ ਦੀ ਬਣ ਕੇ ਬਹਾਰ ਆਇਆ।
ਨਵੀਂ ਜ਼ਿੰਦਗੀ ਦੇਣ ਲਈ ਜ਼ਿੰਦਗੀ ਨੂੰ, ਰੱਬ ਧਾਰ ਕੇ ਆਪ ਅਵਤਾਰ ਆਇਆ।
ਪੱਟੀ ਦੇ ਕੇ ਪਾਂਧੇ ਕੋਲ ਪੜ੍ਹਨ ਘੱਲਿਆ, ਉਲਟਾ ਪਾਂਧੇ ਨੂੰ ਪੱਟੀ ਪੜ੍ਹਾਈ ਉਸ ਨੇ।
ਥਾਂ ਇੱਕ ਦੀ '੧ਓ' ਲਿਖ ਕੇ, ਖ਼ੁਦ ਪਾਂਧੇ ਦੀ ਸੂਰਤ ਭੁਲਾਈ ਉਸ ਨੇ।
ਪੱਟੀ ਪਾਂਧੇ ਦੀ ਪੋਚ ਕੇ ਰੱਖ ਦਿੱਤੀ, ਆਸਾ ਰਾਗ ਵਿਚ ਪੱਟੀ ਜਦ ਗਾਈ ਉਸ ਨੇ।
ਪਾਂਧੇ, ਨਾਨਕ 'ਚੋਂ ਰੱਬ ਪਛਾਣ ਲੀਤਾ, ਚਰਨੀਂ ਡਿੱਗ ਕੇ ਭੁੱਲ ਬਖ਼ਸ਼ਾਈ ਉਸ ਨੇ।
ਸਿੱਧੇ ਪੰਧ 'ਤੇ ਪਾਂਧੇ ਨੂੰ ਪਾ ਪਹਿਲਾਂ, ਪਿੱਛੋਂ ਵੈਦ ਦਾ ਰੋਗ ਨਿਵਾਰ ਆਇਆ।
ਬਣ ਕੇ ਵੈਦ ਸੰਸਾਰ ਦੇ ਰੋਗੀਆਂ ਦਾ, ਰੱਬ ਧਾਰ ਕੇ ਆਪ ਅਵਤਾਰ ਆਇਆ।
ਜੰਞੂ ਪਾਉਣ ਲੱਗਿਆਂ ਬੋਲੇ, ਠਹਿਰ ਪੰਡਿਤ, ਸਾਨੂੰ ਇਹਦਾ ਤੂੰ ਮਕਸਦ ਸਮਝਾ ਪਹਿਲਾਂ।
ਇਹਨੇ ਕੀਹ ਸੰਵਾਰਨੈ ਆਤਮਾ ਦਾ, (ਜੋ), ਸੜ ਕੇ ਜਿਸਮ ਤੋਂ ਹੋਣੈ ਜੁਦਾ ਪਹਿਲਾਂ?
ਜਤ-ਸਤ ਤੋਂ ਬਿਨਾਂ ਜਨੇਊ ਕਾਹਦਾ? ਆਪਣੀਆਂ ਇੰਦ੍ਰੀਆਂ 'ਤੇ ਕਾਬੂ ਪਾ ਪਹਿਲਾਂ।
ਜੰਞੂ, ਸਤ, ਸੰਤੋਖ ਤੇ ਦਇਆ ਵਾਲਾ, ਜੇਕਰ ਹੈ ਈ ਤਾਂ ਸਾਨੂੰ ਪਹਿਨਾਅ ਪਹਿਲਾਂ।
ਹੱਕਾ-ਬੱਕਾ ਹੋ ਗਿਆ ਹਰਦਿਆਲ ਪੰਡਿਤ, ਨੱਠ ਕੇ ਕਾਲੂ ਸੰਗ ਕਰਨ ਵਿਚਾਰ ਆਇਆ।
ਤੇਰਾ ਪੁੱਤ ਸਾਧਾਰਨ ਨਹੀਂ ਬਾਲ ਇਹ ਤਾਂ, ਰੱਬ ਧਾਰ ਕੇ ਆਪ ਅਵਤਾਰ ਆਇਆ।
ਕਿਸੇ ਕੁੱਲੀ 'ਚ ਕੋਹੜੀ 'ਤੇ ਕਰੀ ਕਿਰਪਾ, ਉਹਦੀ ਕਾਇਆ ਨੂੰ ਕੰਚਨ ਬਣਾ ਦਿੱਤਾ।
ਕਿਧਰੇ ਲਾਲੋ ਦੀ ਛੰਨ ਨੂੰ ਭਾਗ ਲਾਏ, ਸੁੱਤਾ ਭਾਗੋ ਦਾ ਭਾਗ ਜਗਾ ਦਿੱਤਾ।
ਦੁੱਧ ਕੱਢ ਕੇ ਕਿਰਤ ਦੇ ਕੋਧਰੇ 'ਚੋਂ, ਕਿਰਤੀ ਲੋਕਾਂ ਦਾ ਮਾਣ ਵਧਾ ਦਿੱਤਾ।
ਪੂੜੀ ਪਾਪ ਦੀ ਪਕੜ ਕੇ ਜਦੋਂ ਘੁੱਟੀ, ਲਹੂ ਲੋਕਾਂ ਦਾ ਚੋਂਦਾ ਵਿਖਾ ਦਿੱਤਾ।
ਕਿਰਤ ਕਰਨੀ ਤੇ ਚਾਹੀਦੈ ਵੰਡ ਛਕਣਾ, ਨਾਮ ਜਪਣ ਦਾ ਕਰਨ ਪ੍ਰਚਾਰ ਆਇਆ।
ਸੱਚੇ-ਸੁੱਚੇ ਸਮਾਜ ਦੀ ਸਿਰਜਣਾ ਲਈ, ਰੱਬ ਧਾਰ ਕੇ ਆਪ ਅਵਤਾਰ ਆਇਆ।
ਚਾਰ ਉਦਾਸੀਆਂ ਧਾਰ ਕੁੱਲ ਧਰਤ ਗਾਹੀ, ਛੱਟੇ ਨਾਮ ਦੇ ਉਸ ਦੂਰ ਤਕ ਦਿੱਤੇ।
ਕੀਤਾ ਸਿੱਧਾਂ ਨੂੰ ਸਿੱਧੇ, ਸੁਮੇਰ ਉੱਤੇ, ਕੱਢ ਉਨ੍ਹਾਂ ਦੇ ਦਿਲਾਂ ਦੇ ਸ਼ੱਕ ਦਿੱਤੇ।
ਸ਼ਕਤੀ ਸਤਿ ਕਰਤਾਰ ਦੀ ਨਾਲ ਉਸ ਨੇ, ਪਰਬਤ 'ਵਲੀ ਕੰਧਾਰੀ' ਦੇ ਡੱਕ ਦਿੱਤੇ।
ਜਿਨ੍ਹਾਂ ਪੱਥਰਾਂ ਨੂੰ ਛੋਹ ਗਏ ਹੱਥ ਉਹਦੇ, ਪਲ ਵਿਚ ਮੋਮ ਬਣਾ ਕੇ ਰੱਖ ਦਿੱਤੇ।
ਜਿਥੇ ਕੋਈ ਪੈਗੰਬਰ ਨਾ ਪਹੁੰਚ ਪਾਇਆ, ਓਥੇ ਜਾ ਕੇ ਲੋਕਾਈ ਨੂੰ ਤਾਰ ਆਇਆ।
ਦੇਣ ਵਾਸਤੇ 'ਨੂਰ' ਬੇਨੂਰਿਆਂ ਨੂੰ, ਰੱਬ ਧਾਰ ਕੇ ਆਪ ਅਵਤਾਰ ਆਇਆ।

**#੩/੬੧, ਗਾਰਡਨ ਕਾਲੋਨੀ, ਗੁਰੂ ਤੇਗ ਬਹਾਦਰ ਨਗਰ, ਜਲੰਧਰ। ਮੋ: ੯੮੧੫੦-੨੩੯੭੦.*

# ਨਾਨਕ

*-ਡਾ. ਇਕਬਾਲ*

ਕੌਮ ਨੇ ਪੈਗ਼ਾਮਿ - ਗੌਤਮ ਕੀ ਜ਼ਰਾ ਪਰਵਾ ਨ: ਕੀ
ਕਦਰ ਪਹਚਾਨੀ ਨ: ਅਪਨੇ ਗੌਹਰੇ-ਯਕ-ਦਾਨ[1]: ਕੀ

ਆਹ! ਬਦਕ਼ਿਸਮਤ ਰਹੇ ਆਵਾਜ਼ਿ-ਹਕ਼ ਸੇ ਬੇਖ਼ਬਰ
ਗ਼ਾਫ਼ਿਲ ਅਪਨੇ ਫਲ ਕੀ ਸ਼ੀਰੀਨੀ[2] ਸੇ ਹੋਤਾ ਹੈ ਸ਼ਜ਼ਰ

ਆਸ਼ਕਾਰ[3] ਉਸ ਨੇ ਕਿਯਾ ਜੋ ਜ਼ਿੰਦਗੀ ਕਾ ਰਾਜ਼ ਥਾ
ਹਿੰਦ ਕੋ ਲੇਕਿਨ ਖ਼ਯਾਲੀ ਫ਼ਲਸਫ਼ੇ ਪਰ ਨਾਜ਼ ਥਾ

ਸ਼ਮਇ਼-ਹ਼ਕ਼ ਸੇ ਜੋ ਮੁਨੱਵਰ ਹੋ ਯਿ: ਵੁਹ ਮਹਫ਼ਿਲ ਨ: ਥੀ
ਬਾਰਿਸ਼ੇ-ਰਹ਼ਮਤ ਹੁਈ, ਲੇਕਿਨ ਜ਼ਮੀਂ ਕ਼ਾਬਿਲ ਨ: ਥੀ

ਆਹ! ਸ਼ੂਦਰ ਕੇ ਲਿਏ ਹਿੰਦੋਸਤਾਂ ਗ਼ਮ-ਖ਼ਾਨ[4]: ਹੈ
ਦਰਦਿ-ਇਨਸਾਨੀ ਸੇ ਇਸ ਬਸਤੀ ਕਾ ਦਿਲ ਬੇਗਾਨ: ਹੈ

ਬਰਹਮਨ ਸਰਸ਼ਾਰ ਹੈ ਅਬ ਤਕ ਮਏ-ਪਿੰਦਾਰ[5] ਮੇਂ
ਸ਼ਮਏ-ਗੌਤਮ ਜਲ ਰਹੀ ਹੈ ਮਹ਼ਫਿਲੇ-ਅਗ਼ਯਾਰ[6] ਮੇਂ

ਬੁਤਕਦ: ਫਿਰ ਬਅ਼ਦ ਮੁੱਦਤ ਕੇ ਮਗਰ ਰੌਸ਼ਨ ਹੁਆ
*ਨੂਰਿ-ਇਬਰਾਹੀਮ ਸੇ ਆਜ਼ਰ ਕਾ ਘਰ ਰੋਸ਼ਨ ਹੁਆ

ਫ਼ਿਰ ਉਠੀ ਆਖ਼ਿਰ ਸਦਾ ਤੌਹ਼ੀਦ ਕੀ ਪੰਜਾਬ ਸੇ
ਹਿੰਦ ਕੋ ਇਕ ਮਰਦਿ-ਕਾਮਿਲ ਨੇ ਜਗਾਯਾ ਖ਼੍ਵਾਬ ਸੇ।

■

** ਉਹ ਮੋਤੀ ਜੋ ਇਕ ਸਿੱਪੀ ਵਿੱਚੋਂ ਇਕੱਲਾ ਹੀ ਨਿਕਲਦਾ ਹੈ, ੨. ਮਿਠਾਸ, ੩. ਪਰਗਟ, ੪. ਮਾਤਮ ਕਰਨ ਦੀ ਥਾਂ, ੫. ਹੈਂਕੜ ਦਾ ਨਸ਼ਾ, ੬. ਓਪਰਿਆਂ ਤੋਂ ਭਾਵ ਚੀਨ ਵਾਲੇ ਹੈ, * ਰੱਬੀ ਨੂਰ (ਇਬਰਾਹੀਮ) ਦੇ ਨੂਰ ਨਾਲ ਮਾਨੋ ਕੁਫ਼ਰ (ਆਜ਼ਰ ਇਬਰਾਹੀਮ ਦਾ ਬਾਪ, ਜੋ ਬੁਤ-ਪੂਜ ਸੀ) ਦਾ ਘਰ ਜਗਗਮਾ ਉਠਿਆ।*




# ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼-ਪੁਰਬ ਨੂੰ ਸਮਰਪਿਤ ਸਕੂਲੀ ਬੱਚਿਆਂ ਦੇ ਮੁਕਾਬਲੇ ਕਰਵਾਏ

ਅੰਮ੍ਰਿਤਸਰ: ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵੱਲੋਂ ਸਕੂਲੀ ਬੱਚਿਆਂ ਦੇ ਪੇਟਿੰਗ, ਭਾਸ਼ਨ, ਕਵਿਤਾ ਤੇ ਕੀਰਤਨ ਮੁਕਾਬਲੇ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਮਿਤੀ ੩,੪,੫,੬ ਅਕਤੂਬਰ ਨੂੰ ਕਰਵਾਏ ਗਏ ਜਿਸ ਵਿਚ ਪਹਿਲੇ ਦਿਨ ਪੰਜਾਬ ਭਰ ਤੋਂ ਵੱਖ-ਵੱਖ ੩੦ ਸਕੂਲਾਂ ਦੇ ਤਕਰੀਬਨ ੬੦ ਬੱਚਿਆਂ ਨੇ ਹਿੱਸਾ ਲਿਆ ਜਿਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਦਾ ਜੀਵਨ ਤੇ ਬਾਣੀ, ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਮਹੱਤਤਾ, ਸਿੱਖ ਧਰਮ ਨੂੰ ਆਧੁਨਿਕ ਚੁਣੌਤੀਆਂ, ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਅਨੁਸਾਰ ਸਿੱਖ ਰਹਿਤ ਮਰਯਾਦਾ ਦੇ ਵਿਸ਼ੇਸ਼ ਪੱਖ ਆਦਿ ਨਿਰਧਾਰਿਤ ਵਿਸ਼ਿਆਂ ’ਤੇ ਭਾਸ਼ਨ ਦਿੱਤੇ। ਇਸ ਭਾਸ਼ਨ ਮੁਕਾਬਲੇ ’ਚ ਹਿੱਸਾ ਲੈ ਰਹੇ ਬੱਚਿਆਂ ਦੀ ਕਾਰਜ-ਕੁਸ਼ਲਤਾ ਨੂੰ ਪਰਖਣ ਲਈ ਚਾਰ ਮੈਂਬਰੀ ਟੀਮ ’ਚ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ ਦੇ ਸੰਪਾਦਕ ਸ. ਸਿਮਰਜੀਤ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੀ ਲੈਕਚਰਾਰ ਬੀਬੀ ਮਨਜੀਤ ਕੌਰ, ਰੀਸਰਚ ਸਕਾਲਰ ਸ. ਸੁਖਦੇਵ ਸਿੰਘ ਨੇ ਬਤੌਰ ਜੱਜ ਸੇਵਾ ਨਿਭਾਈ।

ਇਸੇ ਸਬੰਧ ਵਿਚ ਦੂਜੇ ਦਿਨ ਆਯੋਜਿਤ ਕਵਿਤਾ ਮੁਕਾਬਲਿਆਂ ’ਚ ਭਾਗ ਲੈਣ ਆਏ ਪੰਜਾਬ ਭਰ ਤੋਂ ੨੭ ਸਕੂਲਾਂ ਦੇ ਕੁੱਲ ੫੪ ਬੱਚਿਆਂ ਨੇ ਸ਼ਬਦ ਗੁਰੂ ਦੀ ਮਹਾਨਤਾ, ਗੁਰੂ ਡੰਮ, ਸਾਬਤ ਸੂਰਤ ਦਸਤਾਰ ਸਿਰਾ, ਸ੍ਰੀ ਗੁਰੂ ਰਾਮਦਾਸ ਜੀ ਦਾ ਜੀਵਨ ਆਦਿ ਵਿਸ਼ਿਆਂ ’ਤੇ ਕਵਿਤਾਵਾਂ ਪੜ੍ਹੀਆਂ। ਮੁਕਾਬਲੇ ਵਿਚ ਹਿੱਸਾ ਲੈਣ ਆਏ ਬੱਚਿਆਂ ਦੀ ਕਵਿਤਾ ਪ੍ਰਤੀ ਸੁਚੇਤਤਾ ਅਤੇ ਸਮਰੱਥਾ ਪਰਖਣ ਲਈ ਸਿੱਖ ਪੰਥ ਦੇ ਪ੍ਰਸਿੱਧ ਕਵੀ ਸ. ਕਰਮਜੀਤ ਸਿੰਘ ਨੂਰ, ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ ਦੇ ਸਹਾਇਕ ਸੰਪਾਦਕ ਸ. ਸੁਰਿੰਦਰ ਸਿੰਘ ਨਿਮਾਣਾ, ਖਾਲਸਾ ਕਾਲਜ ਗਰਲਜ਼ ਸੀ: ਸੈ: ਸਕੂਲ ਤੋਂ ਰਿਟਾ: ਸੰਗੀਤ ਅਧਿਆਪਕਾ ਬੀਬੀ ਮਨਮੋਹਨ ਕੌਰ ਹੋਰਾਂ ਨੇ ਬਤੌਰ ਜੱਜ ਸੇਵਾ ਨਿਭਾਈ। ਇਨ੍ਹਾਂ ਮੁਕਾਬਲਿਆਂ ਦੇ ਤੀਜੇ ਦਿਨ ਪੰਜਾਬ ਦੇ ਵੱਖ-ਵੱਖ ੨੧ ਸਕੂਲਾਂ ਦੇ ਬੱਚਿਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ’ਚ ਨਿਰਧਾਰਿਤ ਰਾਗਾਂ ਵਿਚ ਹੋਏ ਕੀਰਤਨ ਮੁਕਾਬਲੇ ਵਿਚ ਹਿੱਸਾ ਲਿਆ ਜਿਸ ਵਿਚ ਬੱਚਿਆਂ ਦੇ ਸ਼ਬਦ ਗਿਆਨ ਤੇ ਰਾਗ ਦੀ ਸੂਝ ਨੂੰ ਪਰਖਣ ਲਈ ਗੁਰਦੁਆਰਾ ਮੰਜੀ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਪ੍ਰੋ. ਰਵੇਲ ਸਿੰਘ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਦੇ ਪ੍ਰੋ. ਸੁਰਜੀਤ ਸਿੰਘ, ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੇ ਸੰਗੀਤ ਵਿਭਾਗ ਦੀ ਪ੍ਰੋ. ਹਰਲੀਨ ਕੌਰ ਨੇ ਜੱਜ ਦੀ

ਸੇਵਾ ਨਿਭਾਈ।

ਇਨ੍ਹਾਂ ਸਾਰੇ ਮੁਕਾਬਲਿਆਂ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਰਹਿਣ ਵਾਲੇ ਬੱਚਿਆਂ ਨੂੰ ੯ ਅਕਤੂਬਰ ਪ੍ਰਕਾਸ਼ ਪੁਰਬ ਵਾਲੇ ਦਿਨ ਇਸੇ ਅਸਥਾਨ 'ਤੇ ਸਨਮਾਨਿਤ ਕੀਤਾ ਗਿਆ।

ਉਪਰੋਕਤ ਸਮੁੱਚੇ ਪ੍ਰੋਗਰਾਮਾਂ ਦੀ ਨਿਗਰਾਨੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੀਤ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਹਰਬੰਸ ਸਿੰਘ (ਮੱਲ੍ਹੀ) ਅਤੇ ਐਡੀ: ਮੈਨੇਜਰ ਸ. ਬੇਅੰਤ ਸਿੰਘ ਨੇ ਕੀਤੀ। ਇਨ੍ਹਾਂ ਦੇ ਸਹਿਯੋਗ ਵਜੋਂ ਰੀਸਰਚ ਸਕਾਲਰ ਬੀਬੀ ਅਮਰਜੀਤ ਕੌਰ, ਬੀਬੀ ਕਿਰਨਦੀਪ ਕੌਰ, ਭਾਈ ਹਰਿੰਦਰ ਸਿੰਘ ਤੇ ਵਿਸ਼ੇਸ਼ ਤੌਰ 'ਤੇ ਹਾਜ਼ਰ ਰੇਲਵੇ ਵਿਭਾਗ ਸ੍ਰੀ ਅੰਮ੍ਰਿਤਸਰ ਦੇ ਸੁਪਰਵਾਈਜ਼ਰ ਸ. ਹਰਜਿੰਦਰ ਸਿੰਘ ਨੇ ਸੇਵਾਵਾਂ ਨਿਭਾਈਆਂ। ਸਮੁੱਚੇ ਪ੍ਰੋਗਰਾਮਾਂ ਦੌਰਾਨ ਮੰਚ-ਸੰਚਾਲਨ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਤਰਸੇਮ ਸਿੰਘ ਅਤੇ ਭਾਈ ਜਗਦੇਵ ਸਿੰਘ ਨੇ ਕੀਤਾ।

## ਸਿੱਖ ਇਤਿਹਾਸ ਦੀ ਪੁਨਰ ਖੋਜ ਵਿਸ਼ੇ 'ਤੇ ਸੈਮੀਨਾਰ

ਚੰਡੀਗੜ੍ਹ : ੧੨ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਏ ਜਾ ਰਹੇ 'ਸਿੱਖ ਸਰੋਤ, ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਵੱਲੋਂ ਕਲਗੀਧਰ ਨਿਵਾਸ, ਸੈਕਟਰ ੨੭-ਬੀ, ਵਿਖੇ ਹਰ ਮਹੀਨੇ ਆਯੋਜਿਤ ਕੀਤੀ ਜਾਂਦੀ ਲੈਕਚਰ ਲੜੀ ਤਹਿਤ 'ਸਿੱਖ ਇਤਿਹਾਸ ਦੀ ਪੁਨਰ-ਖੋਜ ਦੀ ਲੋੜ' ਵਿਸ਼ੇ ਲੈਕਚਰ ਸਮਾਰੋਹ ਦਾ ਆਯੋਜਨ ਕਰਵਾਇਆ ਗਿਆ। ਸਮਾਰੋਹ ਵਿਚ ਹਾਜ਼ਰ ਸਾਰੇ ਵਿਦਵਾਨਾਂ ਨੇ ਇਕਮੱਤ ਹੋ ਕੇ ਸਿੱਖ ਇਤਿਹਾਸ ਦੀ ਪੁਨਰ ਖੋਜ ਕਰਨ ਤੋਂ ਬਾਅਦ ਸਰਵ-ਪ੍ਰਵਾਨਿਤ 'ਸਿੱਖ ਇਤਿਹਾਸ' ਤਿਆਰ ਕਰਨ 'ਤੇ ਜ਼ੋਰ ਦਿੱਤਾ।

ਮੁੱਖ ਬੁਲਾਰੇ ਡਾ. ਕਰਮ ਸਿੰਘ ਰਾਜੂ ਨੇ ਆਪਣੇ ਭਾਸ਼ਣ ਵਿਚ ਵਿਸਥਾਰਪੂਰਵਕ ਦੱਸਿਆ ਕਿ ਹੁਣ ਤਕ ਸਿੱਖ ਇਤਿਹਾਸ ਨੂੰ ਵਿਭਿੰਨ ਭਾਸ਼ਾਵਾਂ ਦੇ ਵੱਖ-ਵੱਖ ਇਤਿਹਾਸਿਕਾਰਾਂ ਵੱਲੋਂ ਲਿਖਿਆ ਗਿਆ ਹੈ। ਪਰੰਤੂ ਇਨ੍ਹਾਂ ਇਤਿਹਾਸਿਕਾਰਾਂ ਦੀਆਂ ਆਪਣੀਆਂ-ਆਪਣੀਆਂ ਸੀਮਾਵਾਂ ਅਤੇ ਸਮਰੱਥਾ ਹੋਣ ਕਰਕੇ ਹੁਣ ਤਕ ਮਿਲਦੇ ਲਿਖਤ ਇਤਿਹਾਸ 'ਚ ਮਿਤੀਆਂ-ਤਿੱਥਾਂ ਅਤੇ ਇਤਿਹਾਸਿਕ ਸਥਾਨਾਂ ਪ੍ਰਤੀ ਕਈ ਤਰੁੱਟੀਆਂ ਅਤੇ ਵਖਰੇਵੇਂ ਹਨ। ਜਿਸ ਕਾਰਣ ਖੋਜਾਰਥੀਆਂ ਅਤੇ ਜਿਗਿਆਸੂਆਂ ਅੰਦਰ ਕਾਫੀ ਭੁਲੇਖੇ ਪਾਏ ਜਾਂਦੇ ਹਨ ਜਿਸ ਕਾਰਨ ਉਨ੍ਹਾਂ ਨੂੰ ਆਪਣੇ ਖੋਜ ਕਾਰਜਾਂ ਨੂੰ ਨੇਪਰੇ ਚਾੜ੍ਹਨ ਲਈ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਡਾ. ਕਰਮ ਸਿੰਘ ਰਾਜੂ ਹੋਰਾਂ ਨੇ ਇਸ ਗੱਲ 'ਤੇ ਜ਼ੋਰ ਦਿੰਦੇ ਹੋਏ ਕਿਹਾ ਕਿ ਜੇਕਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਇਤਿਹਾਸ 'ਤੇ ਪੁਨਰ ਖੋਜ ਕਰਵਾ ਕੇ ਪੁਸਤਕ ਪ੍ਰਕਾਸ਼ਿਤ ਕਰਵਾਏ ਤਾਂ ਉਸ ਨੂੰ 'ਪ੍ਰਮਾਣਿਤ ਸਿੱਖ ਇਤਿਹਾਸ' ਮੰਨ ਕੇ ਖੋਜਾਰਥੀ ਇਸ ਪੁਸਤਕ ਤੋਂ ਬਿਨਾਂ ਕਿਸੇ

ਸੰਕੋਚ ਦੇ ਲਾਹਾ ਲੈ ਸਕਣਗੇ। ਸੰਪਾਦਨਾ ਪ੍ਰੋਜੈਕਟ ਦੇ ਨਿਰਦੇਸ਼ਕ ਡਾ. ਕਿਰਪਾਲ ਸਿੰਘ ਨੇ ਆਪਣੇ ਭਾਸ਼ਣ 'ਚ ਬੋਲਦਿਆਂ ਕਿਹਾ ਕਿ ਇਤਿਹਾਸ 'ਵਿਗਿਆਨ' ਵੀ ਹੈ ਅਤੇ 'ਕਲਾ' ਵੀ। ਸਾਨੂੰ ਇਤਿਹਾਸ ਨੂੰ ਵਿਗਿਆਨ ਦੀ ਤਰ੍ਹਾਂ ਠੋਸ ਕਸਵੱਟੀ 'ਤੇ ਕਲਾ ਵਾਂਗੂੰ ਸ਼ਰਧਾ ਭਾਵਨਾ ਵਿਚ ਤਿਆਰ ਕਰ ਕੇ ਪੇਸ਼ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਦੱਸਿਆ ਕਿ ਸਮੇਂ ਦੇ ਬਦਲਣ ਦੇ ਨਾਲ-ਨਾਲ ਇਤਿਹਾਸ ਦੀ ਪੇਸ਼ਕਾਰੀ ਅਤੇ ਵਿਆਖਿਆ ਬਦਲਦੀ ਰਹਿੰਦੀ ਹੈ ਉਨ੍ਹਾਂ ਮੁਤਾਬਕ ਸਿੱਖ ਇਤਿਹਾਸ 'ਚ ਜਿਹੜੇ ਭੁਲੇਖੇ ਅਤੇ ਵਿਭਿੰਨਤਾਵਾਂ ਪਾਈਆਂ ਜਾਂਦੀਆਂ ਹਨ ਅਜੋਕਾ ਸਮਾਂ ਉਨ੍ਹਾਂ ਨੂੰ ਦੂਰ ਕਰਕੇ ਸ਼ੁੱਧ ਅਤੇ ਸਰਵਪ੍ਰਵਾਨਿਤ ਸਿੱਖ ਇਤਿਹਾਸ ਲਿਖਣ ਦੀ ਮੰਗ ਕਰਦਾ ਹੈ, ਤਾਂ ਜੋ ਅਗਲੀ ਪੀੜ੍ਹੀ ਉਸ ਤੋਂ ਭਰਪੂਰ ਲਾਹਾ ਲੈ ਸਕੇ। ਸਮਾਰੋਹ ਦੀ ਪ੍ਰਧਾਨਗੀ ਕਰਦੇ ਹੋਏ ਪੰਜਾਬੀ ਯੂਨੀਵਰਸਿਟੀ ਚੰਡੀਗੜ੍ਹ ਦੇ ਇਤਿਹਾਸ ਵਿਭਾਗ ਦੀ ਸਾਬਕਾ ਪ੍ਰੋਫੈਸਰ ਡਾ. ਇੰਦੂ ਬਾਂਗਾ ਨੇ ਕਿਹਾ ਕਿ ਇਤਿਹਾਸ ਇਕ ਅਜਿਹਾ ਸੰਵਾਦ ਹੈ ਜੋ ਕਿ ਕਦੇ ਖ਼ਤਮ ਨਹੀਂ ਹੁੰਦਾ। ਇਹ ਅਜਿਹੀ ਪ੍ਰਕਿਰਿਆ ਹੈ ਜੋ ਨਿਰੰਤਰ ਆਪਣੀ ਚਾਲੇ ਚਲਦੀ ਰਹਿੰਦੀ ਹੈ। ਇਸ ਮੌਕੇ ਉਨ੍ਹਾਂ ਬੋਲਦਿਆਂ ਹੋਇਆਂ ਇਸ ਗੱਲ 'ਤੇ ਜ਼ੋਰ ਵੀ ਦਿੱਤਾ ਕਿ ਜੇਕਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਸਰਵ ਪ੍ਰਵਾਨਿਤ ਸਿੱਖ ਇਤਿਹਾਸ' ਤਿਆਰ ਕਰਵਾਉਂਦੀ ਹੈ ਤਾਂ ਜ਼ਿਆਦਾਤਰ ਲੋਕ ਇਸ ਨਾਲ ਸਹਿਮਤ ਹੋਣਗੇ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਾਬਕਾ ਜਥੇਦਾਰ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੇ ਵੀ ਇਸ ਸਬੰਧੀ ਆਪਣੇ ਵਿਚਾਰ ਰੱਖਦੇ ਹੋਏ ਕਿਹਾ ਕਿ ਸਿੱਖ ਇਤਿਹਾਸ ਦੀ ਪੁਨਰ ਖੋਜ ਗੁਰਬਾਣੀ ਨੂੰ ਮੁੱਖ ਆਧਾਰ ਬਣਾ ਕੇ ਕੀਤੀ ਜਾਣੀ ਚਾਹੀਦੀ ਹੈ। ਲੈਕਚਰ ਲੜੀ ਦੇ ਉਕਤ ਸੈਮੀਨਾਰ 'ਚ ਵਿਸ਼ੇਸ਼ ਰੂਪ ਵਿਚ ਪੰਜਾਬੀ ਯੂਨੀਵਰਸਿਟੀ ਦੇ ਸਿੱਖ ਧਰਮ ਅਧਿਐਨ ਵਿਭਾਗ ਦੀ ਚੇਅਰਪਰਸਨ ਡਾ. ਜਸਪਾਲ ਕੌਰ (ਕਾਂਗ) ਅਤੇ 'ਪੰਥ ਰਤਨ' ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਦੀ ਨਿਰਦੇਸ਼ਕ ਡਾ. ਰਾਜਿੰਦਰਜੀਤ ਕੌਰ ਨੇ ਵੀ ਆਪਣੇ ਵਿਚਾਰ ਰੱਖੇ।

ਸਮੁੱਚੇ ਪ੍ਰੋਗਰਾਮ ਦਾ ਸੰਚਾਲਨ ਪ੍ਰੋਜੈਕਟ ਨਿਗਰਾਨ ਸ. ਚਮਕੌਰ ਸਿੰਘ ਦੁਆਰਾ ਕੀਤਾ ਗਿਆ। ਜਦਕਿ ਰੀਸਰਚ ਸਕਾਲਰ ਬੀਬੀ ਬਲਜੀਤ ਕੌਰ ਨੇ ਸਮਾਗਮ ਵਿਚ ਪਹੁੰਚੇ ਵਿਦਵਾਨਾਂ, ਖੋਜਾਰਥੀਆਂ, ਵੱਖ-ਵੱਖ ਸਕੂਲਾਂ, ਕਾਲਜਾਂ ਤੋਂ ਪਹੁੰਚੇ ਵਿਦਿਆਰਥੀਆਂ ਅਤੇ ਸਮੂਹ ਸਰੋਤਿਆਂ ਦਾ ਧੰਨਵਾਦ ਕੀਤਾ।

## ਡਾ. ਗੁਰਨਾਮ ਸਿੰਘ ਦਾ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਸਨਮਾਨ

ਅੰਮ੍ਰਿਤਸਰ: ੧੦ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਿਛਲੇ ਸਾਲ (੨੦੧੦) ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼-ਪੁਰਬ ਮੌਕੇ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੇ ਖੇਤਰ 'ਚ ਅਹਿਮ ਯੋਗਦਾਨ ਪਾਉਣ ਵਾਲੀ

ਕਿਸੇ ਸ਼ਖਸ਼ੀਅਤ ਨੂੰ ਸਨਮਾਨਤ ਕੀਤੇ ਜਾਣ ਲਈ ਕੀਤੇ ਫੈਸਲੇ ਅਨੁਸਾਰ ਇਸ ਸਾਲ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼-ਪੁਰਬ ਨੂੰ ਸਮਰਪਿਤ ਸਥਾਨਕ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਜੇ ਦੀਵਾਨ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ 'ਗੁਰਮਤਿ ਸੰਗੀਤ ਚੇਅਰ-ਗੁਰਮਤਿ ਸੰਗੀਤ ਵਿਭਾਗ' ਦੇ ਬਾਨੀ ਪ੍ਰੋਫੈਸਰ ਤੇ ਮੁਖੀ ਡਾ. ਗੁਰਨਾਮ ਸਿੰਘ ਨੂੰ ਨਕਦ ਰਾਸ਼ੀ, ਯਾਦਗਾਰੀ ਚਿੰਨ੍ਹ ਤੇ ਸਿਰੋਪਾਓ ਨਾਲ ਸਨਮਾਨਤ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ. ਅਵਤਾਰ ਸਿੰਘ ਨੇ ਕਿਹਾ ਕਿ ਗੁਰਮਤਿ ਸੰਗੀਤ ਦੀ ਪੁਨਰ ਸੁਰਜੀਤੀ ਵਿਚ ਗੁਰਮਤਿ ਸੰਗੀਤਾਚਾਰੀਆ ਡਾ. ਗੁਰਨਾਮ ਸਿੰਘ ਦਾ ਪ੍ਰਮੁੱਖ ਯੋਗਦਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪੂਰਨ ੩੧ ਮੁੱਖ ਰਾਗਾਂ ਤੇ ੩੧ ਰਾਗ ਪ੍ਰਕਾਰਾਂ ਦੇ ਗਾਇਨ ਦੀ ਮੁਕੰਮਲ ਰਿਕਾਰਡਿੰਗ ਅਤੇ ਇਸ ਕਾਰਜ ਨੂੰ ਮਿਊਜ਼ਿਕ ਨੋਟੇਸ਼ਨਜ਼ ਦੇ ਰੂਪ ਵਿਚ ਸੰਕਲਤ ਕਰਨ ਦਾ ਮਾਣ ਵੀ ਡਾ. ਗੁਰਨਾਮ ਸਿੰਘ ਨੂੰ ਪ੍ਰਾਪਤ ਹੋਇਆ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਵਿਖੇ 'ਗੁਰਮਤਿ ਸੰਗੀਤ ਚੇਅਰ - ਗੁਰਮਤਿ ਸੰਗੀਤ ਵਿਭਾਗ' ਦੇ ਬਾਨੀ ਪ੍ਰੋਫੈਸਰ ਤੇ ਮੁਖੀ ਡਾ. ਗੁਰਨਾਮ ਸਿੰਘ ਨੇ ਗੁਰਮਤਿ ਦੇ ਪ੍ਰਚਾਰ ਤੇ ਪ੍ਰਸਾਰ ਲਈ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀ ਪੱਧਰ 'ਤੇ ਗੁਰਮਤਿ ਸੰਗੀਤ ਨੂੰ ਅਕਾਦਮਿਕ ਵਿਸ਼ੇ ਵਜੋਂ ਲਾਗੂ ਕਰਨ ਲਈ ਵੱਡਾ ਯੋਗਦਾਨ ਪਾਇਆ ਹੈ। ਦੇਸ਼ ਵਿਦੇਸ਼ ਦੀਆਂ ਯੂਨੀਵਰਸਿਟੀਆਂ ਵਿਚ ਬਤੌਰ ਪ੍ਰੋਫੈਸਰ ਗੁਰਮਤਿ ਸੰਗੀਤ ਦੇ ਅਧਿਆਪਨ ਤੋਂ ਇਲਾਵਾ ਆਪ ਨੇ ਸੰਗੀਤ ਦੇ ਖੇਤਰ ਵਿਚ ੧੪ ਪੁਸਤਕਾਂ, ੭੫ ਖੋਜ ਪੱਤਰ, ੪੭ ਸੰਪਾਦਤ ਪੁਸਤਕਾਂ ਤੋਂ ਇਲਾਵਾ ਵੀਡਿਓ ਲੈਕਚਰ, ਆਡਿਓ ਕੈਸਟਾਂ ਆਦਿ ਵੀ ਰਿਕਾਰਡ ਕਰਵਾਈਆਂ ਹਨ।

ਵਿਸ਼ਵ ਭਰ ਵਿਚ ਵੱਖ-ਵੱਖ ਸੰਸਥਾਵਾਂ ਵੱਲੋਂ ਮਿਲੇ ਸਨਮਾਨਾਂ ਤੋਂ ਇਲਾਵਾ ਡਾ. ਗੁਰਨਾਮ ਸਿੰਘ ਨੂੰ ਪੰਜਾਬ ਸਰਕਾਰ ਦੁਆਰਾ ੨੦੦੧ ਵਿਚ 'ਸ਼੍ਰੋਮਣੀ ਰਾਗੀ' ਅਤੇ ੨੦੧੦ ਵਿਚ ਸਟੇਟ ਐਵਾਰਡ ਨਾਲ ਨਿਵਾਜਿਆ ਹੈ। ਉਨ੍ਹਾਂ ਕਿਹਾ ਕਿ ਇੱਥੇ ਹੀ ਬੱਸ ਨਹੀਂ ਡਾ. ਗੁਰਨਾਮ ਸਿੰਘ ਜੀ ਪਾਸੋਂ ਵੱਡੀ ਗਿਣਤੀ 'ਚ ਵਿੱਦਿਆ ਪ੍ਰਾਪਤ ਕਰ ਚੁੱਕੇ ਵਿਦਿਆਰਥੀ ਸੰਗੀਤ ਤੇ ਗੁਰਮਤਿ ਸੰਗੀਤ ਦੇ ਪ੍ਰੋਫੈਸਰਾਂ ਵਜੋਂ ਵੱਖ-ਵੱਖ ਸੰਸਥਾਵਾਂ ਤੇ ਸੇਵਾ ਨਿਭਾ ਕੇ ਆਪਣੇ ਜੀਵਨ ਨਿਰਬਾਹ ਦੇ ਨਾਲ ਸੰਗੀਤ ਅਤੇ ਗੁਰਮਤਿ ਸੰਗੀਤ ਦੇ ਖੇਤਰ ਵਿਚ ਸ਼ਾਨਦਾਰ ਸੇਵਾਵਾਂ ਨਿਭਾਅ ਰਹੇ ਹਨ। ਉਨ੍ਹਾਂ ਦੀ ਨਿਗਰਾਨੀ ਵਿਚ ੧੩ ਖੋਜਾਰਥੀ ਪੀ-ਐਚ.ਡੀ. ਕਰ ਚੁੱਕੇ ਹਨ ਅਤੇ ੮ ਖੋਜਾਰਥੀ ਪੀ-ਐਚ.ਡੀ. ਕਰ ਰਹੇ ਹਨ। ■

# ਧਰਮ ਪ੍ਰਚਾਰ ਲਹਿਰ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਹੋਇਆਂ ਮਿਤੀ ੨੮-੯-੨੦੧੧ ਨੂੰ ਗੁਰਦੁਆਰਾ ਰੋੜੀ ਸਾਹਿਬ ਨੀਸਿੰਗ (ਕਰਨਾਲ) ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਹਜ਼ੂਰੀ ਰਾਗੀ ਭਾਈ ਇੰਦਰਜੀਤ ਸਿੰਘ ਬੰਬੇ ਵਾਲਿਆਂ ਨੇ ਸੰਗਤਾਂ ਨੂੰ ਮਨੋਹਰ ਕੀਰਤਨ ਰਾਹੀਂ ਨਿਹਾਲ ਕੀਤਾ। ਇਨ੍ਹਾਂ ਤੋਂ ਬਾਅਦ ਸਿੱਖ ਮਿਸ਼ਨ ਹਰਿਆਣਾ ਦੇ ਭਾਈ ਹਰਵਿੰਦਰ ਸਿੰਘ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਢਾਡੀ-ਵਾਰਾਂ ਰਾਹੀਂ ਸਿੱਖ ਇਤਿਹਾਸ ਤੋਂ ਜਾਣੂ ਕਰਵਾਇਆ। ਇਸ ਸਮਾਗਮ ਵਿਚ ਸ. ਰਘੂਜੀਤ ਸਿੰਘ, ਸੀਨੀਅਰ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਚੇਚੇ ਤੌਰ ’ਤੇ ਸੰਗਤਾਂ ਦੇ ਦਰਸ਼ਨ ਕਰਨ ਲਈ ਪੁੱਜੇ। ਇਨ੍ਹਾਂ ਤੋਂ ਇਲਾਵਾ ਸ. ਭੁਪਿੰਦਰ ਸਿੰਘ ਜੀ ਅਸੰਧ ਮੈਂਬਰ ਸ਼੍ਰੋਮਣੀ ਕਮੇਟੀ, ਸ. ਹਰਦੀਪ ਸਿੰਘ ਚੇਅਰਮੈਨ, ਸ. ਬਲਿਹਾਰ ਸਿੰਘ, ਸ. ਪਲਵਿੰਦਰ ਸਿੰਘ, ਸ. ਸੁਖਵੰਤ ਸਿੰਘ ਪ੍ਰਧਾਨ ਗੁਰਦੁਆਰਾ ਮੰਜੀ ਸਾਹਿਬ ਕਰਨਾਲ, ਸ. ਪ੍ਰਤਾਪ ਸਿੰਘ ਪ੍ਰਧਾਨ ਗੁਰਦੁਆਰਾ ਤਰਾਵੜੀ ਸਾਹਿਬ ਅਤੇ ਹੋਰ ਬਹੁਤ ਸਾਰੇ ਪਤਵੰਤੇ ਸੱਜਣ ਇਸ ਮਹਾਨ ਗੁਰਮਤਿ ਸਮਾਗਮ ਵਿਚ ਸ਼ਾਮਲ ਹੋਏ। ਸ. ਰਘੂਜੀਤ ਸਿੰਘ ਜੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਉਪਰੰਤ ਸ. ਭੁਪਿੰਦਰ ਸਿੰਘ ਅਸੰਧ ਮੈਂਬਰ ਸ਼੍ਰੋਮਣੀ ਕਮੇਟੀ ਨੇ ਸੰਗਤਾਂ ਨੂੰ ਸਮਾਗਮ ਵਿਖੇ ਪਹੁੰਚਣ ’ਤੇ ਜੀ ਆਇਆਂ ਕਿਹਾ।

ਇਸੇ ਮਿਸ਼ਨ ਵੱਲੋਂ ਹੀ ਮਿਤੀ ੧੧-੧੦-੨੦੧੧ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ (ਅੰਬਾਲਾ ਸ਼ਹਿਰ) ਨਾਲ ਹੀ ਅਟੈਚ ਗੁਰਦੁਆਰਾ ਬਾਦਸ਼ਾਹੀ ਬਾਗ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਜਿਸ ਦੌਰਾਨ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਪੰਜ ਪਿਆਰੇ ਸਾਹਿਬਾਨ ਨੇ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ ਪਾਨ ਕਰਵਾਇਆ। ਜਿਸ ਤਹਿਤ ੮ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਮਿਸ਼ਨ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

## ਗੁਰਦੁਆਰਾ ਬਾਬਾ ਬੁੱਢਾ ਜੀ ਰਮਦਾਸ ਵਿਖੇ ਗੁਰਮਤਿ ਸਮਾਗਮ

ਭਾਈ ਰਣਜੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧੰਨ-ਧੰਨ ਬਾਬਾ ਬੁੱਢਾ ਸਾਹਿਬ ਜੀ ਦੀ ਸਾਲਾਨਾ ਬਰਸੀ ੧੪,੧੫, ੧੬ ਸਤੰਬਰ ਨੂੰ ਗੁਰਦੁਆਰਾ ਬਾਬਾ ਬੁੱਢਾ ਜੀ ਰਮਦਾਸ ਦੀ ਪਾਵਨ ਧਰਤੀ ’ਤੇ ਗੁਰੂ ਨਾਨਕ ਨਾਮ-ਲੇਵਾ ਸੰਗਤਾਂ ਨੇ ਸ਼ਰਧਾ ਭਾਵਨਾ ਨਾਲ ਮਨਾਈ। ੧੫, ੧੬ ਸਤੰਬਰ ਨੂੰ ਜਿੱਥੇ ਸਿੱਖ ਕੌਮ ਦੇ ਨਾਮਵਰ ਕਵੀਸ਼ਰ ਅਤੇ ਢਾਡੀ ਜਥਿਆਂ ਨੇ ਸਿੱਖ ਕੌਮ ਦਾ ਸ਼ਾਨਾਂਮੱਤਾ ਇਤਿਹਾਸ ਸੁਣਾਇਆ ਉੱਥੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ

ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸਿੰਘ ਸਾਹਿਬ ਭਾਈ ਸੁਖਜਿੰਦਰ ਸਿੰਘ ਜੀ ਨੇ ਬ੍ਰਹਮ ਗਿਆਨੀ ਬਾਬਾ ਬੁੱਢਾ ਸਾਹਿਬ ਜੀ ਦੇ ਜੀਵਨ ਇਤਿਹਾਸ 'ਤੇ ਚਾਨਣਾ ਪਾਉਂਦਿਆਂ ਸਿੱਖ ਸੰਗਤਾਂ ਨੂੰ ਗੁਰੂ ਦੇ ਲੜ ਲੱਗਣ ਦੀ ਪ੍ਰੇਰਨਾ ਕੀਤੀ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਆਏ ਸਤਿਕਾਰਯੋਗ ਪੰਜ ਪਿਆਰਿਆਂ ਨੇ ਅੰਮ੍ਰਿਤ ਛਕਾਇਆ ਜਿਸ ਦੌਰਾਨ ੩੫੦ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ।

## ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ ਦੀ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੩-੮-੨੦੧੧ ਅਤੇ ੧੨-੯-੨੦੧੧ ਨੂੰ ਕ੍ਰਮਵਾਰ ੬੨ ਅਤੇ ੮੩ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

## ਪਿੰਡ ਕਾਮਲਪੁਰ (ਅਜਨਾਲਾ) ਵਿਖੇ ਅੰਮ੍ਰਿਤ ਸੰਚਾਰ ਅਤੇ ਗੁਰਮਤਿ ਸਮਾਗਮ

ਪਿੰਡ ਕਾਮਲਪੁਰ ਤਹਿ: ਅਜਨਾਲਾ ਵਿਖੇ ੮ ਅਕਤੂਬਰ ੨੦੧੧ ਨੂੰ ਗੁਰਮਤਿ ਸਮਾਗਮ ਕੀਤਾ ਗਿਆ, ਜਿਸ ਵਿਚ ਭਾਈ ਲਖਬੀਰ ਸਿੰਘ ਤੇੜੀ, ਭਾਈ ਮੱਖਣ ਸਿੰਘ ਤਾਜੇ ਚੱਕ ਦੇ ਕਵੀਸ਼ਰੀ ਜਥਿਆਂ ਨੇ ਹਾਜ਼ਰੀ ਭਰੀ। ਭਾਈ ਦਿਲਬਾਗ ਸਿੰਘ ਭੰਗਾਲੀ ਤੇ ਭਾਈ ਰਣਜੀਤ ਸਿੰਘ ਵੜੈਚ ਪ੍ਰਚਾਰਕਾਂ ਨੇ ਅੰਮ੍ਰਿਤ ਦੀ ਮਹੱਤਤਾ ਤੋਂ ਜਾਣੂ ਕਰਵਾਇਆ। ਬੀਬੀ ਸਵਰਨ ਕੌਰ ਤੇੜਾ, ਸ. ਜੋਧ ਸਿੰਘ ਸਮਰਾ, ਸ. ਅਮਰੀਕ ਸਿੰਘ ਵਿਛੋਆ ਸਾਰੇ ਮੈਂਬਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ। ੯ ਅਕਤੂਬਰ ਨੂੰ ਘੋਲ ਅਤੇ ਕਬੱਡੀ ਦੇ ਮੁਕਾਬਲੇ ਇਲਾਕੇ ਦੀ ਸੰਗਤ ਵੱਲੋਂ ਕਰਵਾਏ ਗਏ। ੧੦ ਅਕਤੂਬਰ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਵਿਚ ੩੫ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਵਾਲੇ ਬਣੇ।

ਇਸ ਸਮਾਗਮ ਤੋਂ ਪਹਿਲਾਂ ਭਾਈ ਰਣਜੀਤ ਸਿੰਘ ਵੜੈਚ, ਭਾਈ ਦਿਲਬਾਗ ਸਿੰਘ ਭੰਗਾਲੀ ਪ੍ਰਚਾਰਕਾਂ ਨੇ ਵੱਖ-ਵੱਖ ਨਗਰਾਂ ਵਿਖੇ ਧਰਮ ਪ੍ਰਚਾਰ ਰਾਹੀਂ ਸੰਗਤਾਂ ਨੂੰ ਗੁਰ-ਸ਼ਬਦ ਦੇ ਲੜ ਲੱਗਣ ਅਤੇ ਅੰਮ੍ਰਿਤ ਦੀ ਮਹਾਨਤਾ ਬਾਰੇ ਜਾਣੂ ਕਰਵਾਇਆ। ਭਾਈ ਲਖਬੀਰ ਸਿੰਘ ਤੇੜੀ ਦੇ ਕਵੀਸ਼ਰੀ ਜਥੇ ਨੇ ਸਿੱਖ ਕੌਮ ਦੇ ਇਤਿਹਾਸ ਬਾਰੇ ਜਾਣਕਾਰੀ ਦਿੰਦਿਆਂ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਵੀਡੀਓ ਵੈਨ ਰਾਹੀਂ ਵੱਖ-ਵੱਖ ਨਗਰਾਂ ਵਿਖੇ ਧਾਰਮਿਕ ਫਿਲਮਾਂ ਵਿਖਾ ਕੇ ਸੰਗਤਾਂ ਨੂੰ ਸਿੱਖ ਧਰਮ ਤੇ ਇਤਿਹਾਸ ਦੇ ਵੱਖ-ਵੱਖ ਪਹਿਲੂਆਂ ਦੀ ਜਾਣਕਾਰੀ ਦਿੱਤੀ।

ਇਸ ਸਮੁੱਚੇ ਸਮਾਗਮ ਨੂੰ ਸਫਲਤਾ ਪੂਰਵਕ ਨੇਪਰੇ ਚਾੜ੍ਹਨ ਲਈ ਭਾਈ ਜਸਬੀਰ ਸਿੰਘ ਕਾਮਲਪੁਰ, ਭਾਈ ਦਿਲਬਾਗ ਸਿੰਘ, ਭਾਈ ਹਰਭੇਜ ਸਿੰਘ, ਭਾਈ ਉਪਦੇਸ਼ ਸਿੰਘ, ਭਾਈ ਹਰਪ੍ਰੀਤ ਸਿੰਘ, ਸ. ਜੋਗਿੰਦਰ ਸਿੰਘ ਪ੍ਰਧਾਨ ਨੇ ਵਧ-ਚੜ੍ਹ ਕੇ ਸੇਵਾ ਕੀਤੀ। ■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੧੧-੨੦੧੧*